# ਸਤਿਗੁਰੂ ਜਗਜੀਤ ਸਿੰਘ

ਇਹ ਹੈ ਸੋਮਾ ਪਿਆਰਾਂ ਦਾ
ਖਿਮਾ, ਸ਼ੀਲਤਾ, ਸੱਚ, ਸੁੱਚ, ਸੰਜਮ, ਘੇਰਾ ਇਦੇ, ਦੀਦਾਰਾਂ ਦਾ
ਤਪਤ ਬੁਝੇ ਤਨ ਮਨ ਤੇ ਧਨ ਦੀ ਪਾ ਝਲਕਾ ਇਕ ਵਾਰਾਂ ਦਾ
ਦੁੱਖ ਭੁਲਦੇ, ਸੁੱਖ ਸਹਿਜ ਉਪਜਦੇ ਰਸ ਮਿਲਦਾ ਝਣਕਾਰਾ ਦਾ
ਸੂਖਮ, ਕੋਮਲ, ਸਦਾ ਸੁਗੰਧਤ ਮਹਿਰਮ ਦਿਲ ਦੀਆਂ ਤਾਰਾਂ ਦਾ
ਮਾਨੁਖਤਾ ਦੇ ਬੂਟੇ ਉੱਤੇ ਮਹਿਕਿਆ ਪੁਸ਼ਪ ਬਹਾਰਾਂ ਦਾ।

ਤੇਰਾ ਨਾਮ ਲ਼ਿਆਂ ਦੁੱਖ ਨੱਸਣ, ਸੁੱਖ ਵਸਣ ਚੌਫੇਰੇ
ਹਿਰਦੇ ਠੰਢ, ਦਾਹ ਮਿਟ ਜਾਂਦੀ, ਦੁਸ਼ਮਣ ਹੁੰਦੇ ਨੇੜੇ
ਦੁਨੀਆ ਪਿਆਰੀ ਪਿਆਰੀ ਲੱਗਦੀ, ਮੌਤ ਮਿੱਠੀ ਗਲਵਕੜੀ
ਕੇਡਾ ਚੰਗਾ ਹੋਇ ਜਿ ਵਸੇਂ ਨਿਸ ਦਿਨ ਅੰਦਰ ਮੇਰੇ

ਪਿਆਰੇ ਪਿਆਰੇ ਸਤਿਗੁਰ ਮੇਰੇ ਕੀ ਵਰਤਾਇਆ ਭਾਣਾ
ਜਿਤਨਾ ਮੈਂ ਦਰਸ਼ਨ ਨੂੰ ਲੋਚਾਂ, ਉਤਨਾਂ ਦੂਰ ਟਿਕਾਣਾ
ਤੇਰੀ ਸਿਹਤ ਰਹੇ ਸਦ ਸੁਥਰੀ, ਹੇ ਜਗ ਦੇ ਸੁਖ ਦਾਤੇ
ਤੇਰੇ ਨਾਲ ਬਹਾਰਾਂ ਸਾਨੂੰ, ਤੂੰ ਸਤਿਗੁਰ ਮਨ-ਭਾਣਾ

ਇਹ ਕਾਵਿ ਰਚਨਾਵਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਵਿੱਚ ਭਿੱਝ ਕੇ ਲਿਖੀ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੀ ਪੁਸਤਕਾ 'ਸਿਮਰਨ' ਵਿਚੋਂ ਹਨ।

ਵਰਿਆਮ ਦੇ ਮੁੱਖ ਪੰਨੇ ਅਤੇ ਸਾਹਮਣੇ ਪੰਨੇ ਤੇ ਛੱਪੀ ਸਤਿਗੁਰੂ ਜੀ ਦੀ ਤਸਵੀਰ ਐਸ ਐਚ ਆਰ ਸਿੰਘ ਦੇ ਕੈਮਰੇ ਦੀ ਕਲਾ ਕ੍ਰਿਤੀ ਹੈ ਅਤੇ ਇਹ ਤਾਜ਼ੀਆਂ ਤਸਵੀਰਾਂ ਨੀਲੋਂ ਵਾਲੀ ਨਹਿਰ ਦੇ ਡੇਰੇ ਤੇ ਖਿੱਚੀਆਂ ਗਈਆਂ ਹਨ।

ਇਹਨਾਂ ਤਸਵੀਰਾਂ ਨੂੰ ਕਲਾਮਈ ਢੰਗ ਨਾਲ ਟਾਈਟਲ ਦੇ ਪੰਨਿਆਂ ਤੇ ਸਜਾਉਣ ਦਾ ਕੰਮ ਸੁਖਵੰਤ ਸਿੰਘ ਆਰਟਿਸਟ ਨੇ ਕੀਤਾ ਹੈ। —*ਸੰਪਾਦਕ*

# ਵਰਿਆਮ

ਮਾਰਚ ੨੦੦੧

ਜਿਲਦ-੨੬

ਅੰਕ ੫

ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
ਸਾਹਮਣੇ ਸੈਂਟਰਲ ਟਾਊਨ
ਜਲੰਧਰ- ੧੪੪੦੦੧

ਫੋਨ-ਦਫਤਰ ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph.:222543 (O)
56289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |

ਵਿਦੇਸ਼ ਹਵਾਈ ਡਾਕ (ਇਕ ਸਾਲ) ੨੦ ਪੌਂਡ, ੩੦ ਡਾਲਰ

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



## ਵਰਿਆਮ ਬਾਰੇ ਜਾਣਕਾਰੀ


| | |
|---|---|
| ਫਾਰਮ ੪ | ਦੇਖੋ ਨਿਯਮ ੮ |
| ੧. ਪ੍ਰਕਾਸ਼ਨ ਸਥਾਨ | ਲਾਡੋਵਾਲੀ ਰੋਡ ਜਲੰਧਰ |
| ੨. ਪ੍ਰਕਾਸ਼ਨ ਦਾ ਸਮਾਂ | ਮਾਸਕ |
| ੩. ਛਾਪਣ ਵਾਲੇ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ੪. ਪ੍ਰਕਾਸ਼ਨ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ੫. ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ਪਤਾ | ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |
| ੬. ਉਨ੍ਹਾਂ ਵਿਅਕਤੀਆਂ ਦੇ ਨਾਂਅ ਅਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹਨ ਤੇ ਕੁਲ ਪੂੰਜੀ ਦੇ ਇਕ ਤੋਂ ਵਧ ਪ੍ਰਤੀਸ਼ਤ ਦੇ ਭਾਈਵਾਲ ਹੋਣ। | ਜਗਦੀਸ਼ ਸਿੰਘ ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਦਿਤੇ ਵੇਰਵੇ ਮੇਰੀ ਜਾਣਕਾਰੀ ਅਤੇ ਵਿਸ਼ਵਾਸ ਦੇ ਅਨੁਸਾਰ ਠੀਕ ਹਨ।

ਸਹੀ/-
(ਜਗਦੀਸ਼ ਸਿੰਘ)
ਮਿਤੀ ੨੮-੨-੨੦੦੧ ਪ੍ਰਕਾਸ਼ਕ ਦੇ ਹਸਤਾਖਰ

# ਧਰਮਾਂ ਦੀ ਸਹਿਹੋਂਦ ਨੂੰ ਵੱਡੀ ਸੱਟ

ਸੰਨ ੧੯੯੯ ਦੇ ਅੰਤਲੇ ਮਹੀਨੇ ਅਸੀਂ ਅਫਰੀਕਾ ਮਹਾਂਦੀਪ ਦੇ ਧੁਰ ਹੇਠਾਂ ਦੱਖਣ ਵਿਚ ਸਥਿਤ ਦੇਸ਼ 'ਦੱਖਣੀ ਅਫਰੀਕਾ' ਦੀ ਯਾਤਰਾ ਕੀਤੀ ਸੀ। ਉਸ ਦਾ ਯਾਤਰਾ ਵਿਵਰਨ ਤਾਂ ਵਰਿਆਮ ਦੇ ਵਰਕਿਆਂ ਤੇ ਪਾਠਕ ਪੜ੍ਹ ਹੀ ਰਹੇ ਹਨ। ਇਹ ਯਾਤਰਾ ਜਿਸ ਕਾਨਫਰੰਸ ਦੇ ਸਬੰਧ ਵਿਚ ਸੀ ਉਹ ਸੀ ਦੁਨੀਆਂ ਦੇ ਧਰਮਾਂ ਦੀ ਪਾਰਲੀਮੈਂਟ। ਇਹ ਉਂਞ ਤਾਂ ਉਸ ਲੜੀ ਦੀ ਤੀਜੀ ਪਾਰਲੀਮੈਂਟ ਸੀ ਜਿਸਦੀ ਸ਼ੁਰੂਆਤ ਪਿਛਲੀ ਤੋਂ ਪਹਿਲੀ ਸਦੀ ਵਿਚ ਅਮਰੀਕਾ ਦੇ ਸ਼ਹਿਰ ਸ਼ਿਕਾਗੋ ਵਿਚ ਹੋਈ ਸੀ ਅਤੇ ਭਾਰਤ ਤੋਂ ਗਏ ਸੁਆਮੀ ਵਿਵੇਕਾਨੰਦ ਨੇ ਇਥੇ ਬਹੁਤ ਪ੍ਰਭਾਵ ਪਾਇਆ ਸੀ, ਪਰ ਇਸ ਵਿਚ ਸ਼ਾਮਲ ਦੇਸ਼ਾਂ ਤੇ ਧਰਮਾਂ ਦੀ ਗਿਣਤੀ ਤੋਂ ਇਹ ਅੰਦਾਜ਼ਾ ਲਗਦਾ ਸੀ ਕਿ ਵੱਖ-ਵੱਖ ਧਰਮ ਅਤੇ ਅਕੀਦੇ ਹੋਣ ਦੇ ਬਾਵਜੂਦ ਇਕੱਠੇ ਹੋਣ ਦੇ ਚਾਹਵਾਨ ਬਹੁਤ ਲੋਕ ਹਨ। ਅੱਜ ਬਹੁਤ ਸਾਰੇ ਦੇਸ਼ਾਂ ਵਿਚ ਖਾਸ ਕਰਕੇ ਪੱਛਮੀ ਦੇਸ਼ਾਂ ਵਿਚ 'ਅੰਤਰ-ਧਰਮ' ਇੰਟਰਫੇਥ ਦੀ ਗੱਲ ਬਹੁਤ ਜ਼ੋਰਾਂ ਨਾਲ ਚੱਲ ਰਹੀ ਹੈ। ਵੱਖ-ਵੱਖ ਧਰਮਾਂ ਅਤੇ ਫਿਰਕਿਆਂ ਦੇ ਲੋਕ ਇਕੱਠੇ ਹੋ ਕੇ ਇਕ ਦੂਜੇ ਦੇ ਧਰਮਾਂ ਦੇ ਗੁਣਾਂ ਨੂੰ ਸੁਣਦੇ ਅਤੇ ਆਦਰ ਦਿੰਦੇ ਹਨ। ਇਸ ਮੰਤਵ ਵਾਸਤੇ ਵੱਖ-ਵੱਖ ਸੰਸਥਾਵਾਂ ਕਾਇਮ ਹਨ। ਅਸੀਂ ਇੰਗਲੈਂਡ ਵਿਚ ਇਕ ਐਸੀ ਹੀ ਸੰਸਥਾ ਵਿਚ ਗਏ ਜਿਸ ਦੇ ਰੂਹੇ ਰਵਾਂ ਸਾਡੇ ਮਿੱਤਰ ਸੰਤ ਵਾਂਸਦੇਵ ਸਿੰਘ ਭਮਰਾ ਵੁਲਵਰਹੈਂਪਟਨ ਵਾਲੇ ਹਨ। ਧਰਮਾਂ ਅਕੀਦਿਆਂ ਦੀ ਸਹਿ-ਹੋਂਦ ਦੀ ਸੁਗੰਧੀ ਸਮੀਰ ਕੇਪ ਟਾਊਨ ਦੀ ਕਾਨਫਰੰਸ ਵਿਚ ਪ੍ਰਤੱਖ ਰੂਪ ਵਿਚ ਚਲਦੀ ਦਿਸਦੀ ਸੀ। ਈਸਾਈ, ਮੁਸਲਮਾਨ, ਹਿੰਦੂ, ਬੋਧੀ, ਸਿੱਖ, ਮੂਲ ਅਫਰੀਕੀ ਅਤੇ ਹੋਰ ਬਹੁਤ ਸਾਰੇ ਧਰਮਾਂ ਦੇ ਵੱਖ-ਵੱਖ ਫਿਰਕਿਆਂ ਦੇ ਲੋਕ ਇਕ ਪਰਿਵਾਰ ਵਾਂਗ ਵਿਚਰ ਰਹੇ ਸਨ। ਉਹ ਆਪਣੇ ਅਕੀਦੇ ਤੇ ਰਹਿੰਦੇ ਹੋਏ ਦੂਸਰੇ ਨੂੰ ਸਮਝਣ ਦਾ ਜਤਨ ਕਰਦੇ ਹੋਏ ਆਦਰ ਸਤਿਕਾਰ ਕਰਦੇ ਸਨ।

ਉਸ ਤੋਂ ਅਗਲੇ ਸਾਲ ਹੀ। ਅਮਰੀਕਾ ਦੇ ਸ਼ਹਿਰ ਨਿਊਯਾਰਕ ਵਿਚ ਯੂ.ਐਨ.ਓ. ਦੇ ਹਾਲ ਵਿਚ ਅਜਿਹੀ ਅੰਤਰਾਸ਼ਟਰੀ ਕਾਨਫਰੰਸ ਹੋਈ ਹੈ। ਇਸ ਦਾ ਵਿਸਥਾਰ ਵੀ ਪਾਠਕਾਂ ਨੇ ਵਰਿਆਮ ਦੇ ਪੰਨਿਆਂ 'ਚੋਂ ਪੜ੍ਹਿਆ ਹੋਵੇਗਾ। ਇਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਵੱਖ-ਵੱਖ ਧਰਮਾਂ ਦੇ ਆਗੂਆਂ ਦੀ ਪ੍ਰਸਪਰ ਮਿਲਣੀ ਦੀਆਂ ਤਸਵੀਰਾਂ ਵੀ ਅਸੀਂ ਰੰਗਦਾਰ ਛਾਪੀਆਂ ਸਨ।

ਅਸੀਂ ਇਹਨਾਂ ਕਾਨਫਰੰਸਾਂ ਵਿਚ ਇਹ ਮਹਿਸੂਸ ਕੀਤਾ ਕਿ ਧਰਮਾਂ ਦੀ ਸਹਿਹੋਂਦ ਦਾ ਸਭ ਤੋਂ ਵੱਡਾ ਤੇ ਪ੍ਰਮਾਣੀਕ ਗ੍ਰੰਥ ਸਿੱਖ ਸਮਾਜ ਕੋਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚਾ ਹੀ ਇੰਟਰਫੇਥ ਦਾ ਗ੍ਰੰਥ ਹੈ। ਐਪਰ ਇਸ ਗੱਲ ਦਾ ਉਹਨਾਂ ਕਾਨਫਰੰਸਾਂ ਵਿਚ ਕਿਸੇ ਨੂੰ ਪਤਾ ਨਹੀਂ ਸੀ। ਸਗੋਂ ਕੇਪ ਟਾਊਨ ਦੀ ਪਾਰਲੀਮੈਂਟ ਦੀ ਸਟੇਜ ਤੇ ਸਿੱਖਾਂ ਦੀ ਪ੍ਰਮੁੱਖਤਾ ਨਹੀਂ ਸੀ। ਉਥੇ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਅਤੇ ਇਕ ਤਖਤ ਦੇ ਸਿੰਘ ਸਾਹਿਬ ਵੀ ਗਏ ਸਨ ਪਰ ਪ੍ਰਮੁੱਖਤਾ ਵਾਲੀ ਕਤਾਰ ਵਿਚ ਨਹੀਂ। ਹਾਂ ਸਿੱਖਾਂ ਦੀਆਂ ਵੱਖ-ਵੱਖ ਧਾਰਾਵਾਂ, ਅਕਾਲੀ ਨਾਮਧਾਰੀ, ਯੋਗੀ ਹਰਭਜਨ ਸਿੰਘ ਜੀ ਦੇ ਪੈਰੋਕਾਰ ਅਤੇ ਰਾਧਾ ਸੁਆਮੀ ਵੀ ਜਦੋਂ ਇਕੱਤਰ ਹੁੰਦੇ ਸਨ ਤਾਂ ਪ੍ਰਭਾਵ ਬਣਦਾ ਸੀ। ਇਹ ਪ੍ਰਭਾਵ ਲੋੜੀਂਦਾ ਵੀ ਸੀ। ਮਹਿਸੂਸ ਇਹ ਕੀਤਾ ਗਿਆ ਕਿ ਅੱਜ ਦੀ ਲੋੜ ਵੱਖ-ਵੱਖ ਧਰਮਾਂ ਦੀ ਸਹਿਹੋਂਦ ਹੈ ਤਾਂ ਇਕ ਧਰਮ ਵਿਚ ਵੱਖ-ਵੱਖ ਧਾਰਾਵਾਂ ਦੀ ਸਹਿਹੋਂਦ ਵੀ ਬਹੁਤ ਜ਼ਰੂਰੀ ਹੈ। ਇਸ ਸਿਲਸਲੇ ਵਿਚ ਹੀ ਇਕ ਬਹੁਤ ਚੰਗੀ ਖ਼ਬਰ ਆਈ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਾਲੇ ਵੀ ਇਕ ਇੰਟਰਵੇਥ ਕਾਨਫਰੰਸ ਦਾ ਆਯੋਜਨ ਕਰ ਰਹੇ ਹਨ। ਹੁਣੇ ਹੁਣੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਲੋਂ ਇਕ ਅੰਤਰਾਸ਼ਟਰੀ ਪੱਧਰ ਦਾ ਸੈਮੀਨਾਰ ਕਰਵਾਇਆ ਗਿਆ। ਜਿਸਦਾ ਮੰਤਵ ਹੀ ਇਹੋ ਦੱਸਣਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਐਸਾ ਗ੍ਰੰਥ ਹੈ ਜੋ ਸਭਨਾਂ ਧਰਮਾਂ ਨੂੰ ਜੋੜਦਾ ਸਤਿਕਾਰ ਦਿੰਦਾ ਅਤੇ ਇਹਨਾਂ ਦੀ ਸਹਿਹੋਂਦ ਦਾ ਮੁਦੱਈ ਹੈ। ਇਸ ਵਿਸ਼ੇ ਤੇ ਦਰਜਨਾਂ ਵਿਦਵਾਨਾਂ ਨੇ ਪਰਚੇ ਪੜ੍ਹੇ ਅਤੇ ਕਾਲਜਾਂ ਦੇ ਪ੍ਰੋਫੈਸਰ ਜਨਾਂ ਨੇ ਭਾਰੀ ਗਿਣਤੀ ਵਿਚ ਹਿੱਸਾ ਲਿਆ।

ਅਸੀਂ ਇਸ ਸਤਿਕਾਰਯੋਗ ਆਯੋਜਨ ਦੀ ਪ੍ਰਸੰਸਾ ਕਰਦੇ ਹੋਏ ਕਹਿਣਾ ਚਾਹੁੰਦਾ ਹਾਂ ਕਿ ਇਸ ਸਹਿਹੋਂਦ ਦੇ ਸੰਦੇਸ਼ ਨੂੰ ਅਮਲ ਵਿਚ ਲਿਆਉਣਾ ਬਣਦਾ ਹੈ। ਇਹ ਤਾਂ ਅਗੇ ਹੀ ਸਭ ਨੂੰ ਪਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਮਹਾਨ ਹੈ ਇਹ ਸਰਬ ਸਾਂਝਾ ਉਪਦੇਸ਼ ਦਿੰਦਾ ਹੈ ਸਮਾਜਕ ਨਾ-ਬਰਾਬਰੀ ਦੇ ਵਿਰੁੱਧ ਹੈ। ਏਕਤਾ ਅਤੇ ਅਮਨ ਦਾ ਸੰਦੇਸ਼ ਦਿੰਦਾ ਹੈ। ਬੁਰਾਈਆਂ ਤਿਆਗਣ ਅਤੇ ਚੰਗਿਆਈਆਂ ਅਪਨਾਉਣ ਦਾ ਸੱਦਾ ਦਿੰਦਾ ਹੈ। ਪਰ ਇਸ ਦੇ ਬਾਵਜੂਦ ਇਸ ਨੂੰ 'ਪ੍ਰਗਟ ਗੁਰਾਂ ਕੀ ਦੇਹ' ਦਾ ਦਰਜਾ ਦੇਣ ਵਾਲੇ ਹੀ ਆਪਸ ਵਿਚ ਤੇ ਦੂਜਿਆਂ ਨਾਲ ਲੜਦੇ ਹਨ। ਇਹ ਇਸੇ ਕਰਕੇ ਹੀ ਹੈ ਕਿ ਜੋ ਲਿਖਿਆ ਹੈ ਉਸ ਨੂੰ ਅਮਲ ਵਿਚ ਲਿਆਉਣ ਵਲੋਂ ਤਗੜਾ ਪ੍ਰਹੇਜ਼ ਹੈ। ਯੂਨੀਵਰਸਿਟੀ ਵਲੋਂ ਆਯੋਜਤ ਸੈਮੀਨਾਰ ਤਾਂ ਹੀ ਸਾਰਥਕ ਹੈ ਜੇ ਇਸ ਧੁਰ ਕੀ ਬਾਣੀ ਦਾ ਸੰਦੇਸ਼ ਅਮਲ ਵਿਚ ਲਿਆਂਦਾ ਜਾਵੇ। ਜਿਹੜਾ ਇਸ ਸੰਦੇਸ਼ ਨੂੰ ਅਮਲ ਵਿਚ ਲਿਆਵੇਗਾ ਉਹ ਭਾਵੇਂ ਟਕਸਾਲੀ ਸਿੱਖ ਸਰੂਪ ਵਾਲਾ ਨਾ ਵੀ ਹੋਵੇ ਸੱਚਾ ਪੈਰੋਕਾਰ ਹੋਵੇਗਾ ਅਤੇ ਲਾਭਵੰਤ ਹੋਵੇਗਾ।

ਅੱਜ ਸਮਰੱਥ ਸਮਾਜ ਪੈਸੇ ਦੇ ਜ਼ੋਰ ਨਾਲ ਸੈਮੀਨਾਰ ਕਰਵਾ ਸਕਦਾ ਹੈ, ਪੁਸਤਕਾਂ ਛਾਪ ਸਕਦਾ ਹੈ। ਸਕੂਲ, ਕਾਲਜ,

ਯੂਨੀਵਰਸਿਟੀਆਂ ਅਤੇ ਧਰਮ ਅਸਥਾਨਾਂ ਦੀਆਂ ਆਲੀਸ਼ਾਨ ਇਮਾਰਤਾਂ ਉਸਾਰ ਸਕਦਾ ਹੈ। ਇਹਨਾਂ ਸਾਰੀਆਂ ਸੰਸਥਾਵਾਂ ਦਾ ਤਾਂ ਹੀ ਕੋਈ ਲਾਭ ਹੈ ਜੇ ਇਹ ਚੰਗੇ ਇਨਸਾਨ ਪੈਦਾ ਕਰਨ। ਧਰਮਾਂ ਦੀ ਸਹਿਹੋਂਦ ਦਾ ਅਮਲੀ ਰੂਪ ਸਾਹਮਣੇ ਆਵੇ ਤਦ ਹੀ ਸਾਡੇ ਧਰਮ ਗ੍ਰੰਥਾਂ ਅਤੇ ਧਾਰਮਿਕ ਵਿਦਿਅਕ ਅਦਾਰਿਆਂ ਦੀ ਸਾਰਥਕਤਾ ਸਾਹਮਣੇ ਆ ਸਕਦੀ ਹੈ। ਪਰ ਫੇਰ ਵੀ ਅਜਿਹੇ ਆਯੋਜਨ ਮਨੁੱਖੀ ਭਾਈਚਾਰੇ ਦੀ ਏਕਤਾ ਦਾ ਸੰਦੇਸ਼ ਦੇ ਕੇ ਵਾਤਾਵਰਨ ਤਾਂ ਦੋਸਤਾਨਾ ਬਣਾਉਂਦੇ ਹੀ ਹਨ।

ਇਹਨਾਂ ਇੰਟਰਫੇਥ ਦੇ ਮਹਾਂ ਸੰਮੇਲਨਾਂ ਵਿਚ ਜੋ ਪੌਣ ਰੁਮਕਦੀ ਵੇਖੀ, ਉਹ ਅਫਗਾਨਿਸਤਾਨ ਵਿਚ ਮਰ ਮੁੱਕ ਗਈ ਲਗਦੀ ਹੈ। ਮੁਸਲਮ ਦੇਸ਼ਾਂ ਨੇ ਇਹਨਾਂ ਸੰਮੇਲਨਾਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਧਨ ਦੌਲਤ ਨਾਲ ਵੀ ਬਹੁਤ ਸਹਾਇਤਾ ਕੀਤੀ ਪਰ ਇਸ ਦੇ ਐਨ ਉਲਟ ਅਫਗਾਨਿਸਤਾਨ ਵਿਚ ਹੁਣ ਉਥੋਂ ਦੇ ਹੁਕਮਰਾਨ ਤਾਲਿਬਾਨ ਨੇ ਸਦੀਆਂ ਪੁਰਾਣੀਆਂ ਮਹਾਤਮਾ ਬੁੱਧ ਦੀਆਂ ਵਿਸ਼ਾਲ ਕੱਦ ਮੂਰਤੀਆਂ ਤੋੜਣੀਆਂ ਸ਼ੁਰੂ ਕਰ ਦਿੱਤੀਆਂ ਹਨ। ਸਹਿ ਹੋਂਦ ਦਾ ਅਰਥ ਹੀ ਦੂਸਰੇ ਧਰਮ, ਸੰਪਰਦਾਇ ਨੂੰ ਬ੍ਰਦਾਸ਼ਤ ਕਰਨਾ ਹੈ। ਸਾਰੀਆਂ ਦੁਨੀਆਂ ਵਿਚ ਇਸ ਖਰਬਰੀਅਤ ਭਰੇ ਕਦਮ ਦਾ ਰੌਲਾ ਹੈ। ਯੂ.ਐਨ.ਓ. ਅਤੇ ਮੁਸਲਿਮ ਮੁਲਕਾਂ ਸਮੇਤ ਇਸ ਵਿਰੁੱਧ ਆਵਾਜ਼ ਉੱਠੀ ਹੈ। ਪਰ ਅਫਗਾਨਿਸਤਾਨ ਦੇ ਮੌਜੂਦਾ ਜ਼ੋਰਾਵਰ ਟੱਸ ਤੋਂ ਮੱਸ ਨਹੀਂ ਹੋ ਰਹੇ। ਇਹ ਮੁਲਕ ਲੰਮੇ ਸਮੇਂ ਤੋਂ ਖ਼ੂਨ ਖਰਾਬੇ ਦੀ ਲਪੇਟ ਵਿਚ ਹੈ। ਇਹ ਤਾਜ਼ਾ ਰੁਹਜਾਨ ਇਸ ਮੁਲਕ ਵਾਸਤੇ ਨਵੀਂ ਮੁਸੀਬਤ ਲਈ ਸੰਕੇਤ ਹੈ। ਕਿਉਂ ਜੋ ਅੱਤਦਾ ਤੇ ਰੱਬ ਦਾ ਵੈਰ ਮਸ਼ਹੂਰ ਹੈ।

ਚੰਗੇ ਮੰਦੇ ਕਰਮਾਂ ਦਾ ਫਲ ਤਾ ਅਵਸ਼ ਹਰ ਵਿਅਕਤੀ, ਸੰਗਠਨ, ਕੌਮ ਨੂੰ ਭੁਗਤਣਾ ਹੀ ਪੈਂਦਾ ਹੈ ਦੇਰ ਸਵੇਰ। ਗੁਰੂ ਬਾਬੇ ਨਾਨਕ ਦਾ ਕਥਨ ਹੈ—

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ,
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।

ਹੋਰ ਧਰਮਾਂ ਵਿਚ ਵੀ ਸਿਰ ਫਿਰੇ ਲੋਕਾਂ ਦੀ ਘਾਟ ਨਹੀਂ ਫੇਰ ਵੀ ਆਸ ਨਹੀਂ ਛੱਡਣੀ ਚਾਹੀਦੀ ਕਿ ਅਮਨ ਏਕਤਾ ਦੀ ਪੌਣ ਰੁਮਕੇ ਗੀ ਹੀ।

—ਜਗਦੀਸ਼ ਸਿੰਘ

## ਗੁਜਰਾਤ ਵਿਚ ਭੁਚਾਲ

ਕੁਦਰਤ ਦੇ ਅਸੂਲਾਂ ਵਿਚ ਸ਼ਾਮਲ ਹੈ ਕਿ ਇਹ ਉਥਲ ਪੁੱਥਲ ਜਾਰੀ ਰੱਖਦੀ ਹੈ। ਜ਼ਿੰਦਗੀ ਬਖਸ਼ਦੀ ਹੈ ਤੇ ਮੌਤ ਵੀ ਵਰਤਾਉਂਦੀ ਹੈ। ੨੬ ਜਨਵਰੀ ੨੦੦੧ ਨੂੰ ਜਦੋਂ ਦੇਸ਼ ਗਣਤੰਤਰ ਦਿਵਸ ਮਨਾ ਰਿਹਾ ਸੀ ਤਾਂ ਧਰਤੀ ਦਾ ਬਹੁਤ ਸਾਰਾ ਹਿੱਸਾ ਜ਼ਬਰਦਸਤ ਭੁਚਾਲ ਨਾਲ ਹਿਲ ਰਿਹਾ ਸੀ। ਗੁਜਰਾਤ ਪ੍ਰਾਂਤ ਦੇ ਸ਼ਹਿਰ ਭੁੱਜ ਦਾ ਇਲਾਕਾ ਇਸ ਭੁਚਾਲ ਦਾ ਕੇਂਦਰ ਸੀ ਅਤੇ ਪਲਾਂ ਹੀ ਪਲਾਂ ਵਿਚ ਇਹ ਸ਼ਹਿਰ ਤੇ ਆਲਾ ਦੁਆਲਾ ਢਹਿ ਢੇਰੀ ਹੋ ਗਿਆਂ। ਮਰਨ ਵਾਲਿਆਂ ਦੀ ਗਿਣਤੀ ਦਾ ਅੰਦਾਜ਼ਾ ਨਹੀਂ। ਵਿਆਪਕ ਤਬਾਹੀ ਦੇ ਦ੍ਰਿਸ਼ ਵੇਖਣ ਨੂੰ ਮਿਲੇ ਹਨ।

ਇਸ ਸੰਕਟ ਦੀ ਘੜੀ ਵਿਚ ਦੇਸ਼ ਦੇ ਲੋਕ ਅਤੇ ਦੁਨੀਆ ਦੇ ਹੋਰ ਮੁਲਕ ਅਤੇ ਸਰਕਾਰਾਂ ਸਹਾਇਤਾ ਕਾਰਜਾਂ ਵਾਸਤੇ ਤੱਤਪਰ ਹੋ ਗਏ ਹਨ। ਤਬਾਹੀ ਬਹੁਤ ਜ਼ਿਆਦਾ ਹੈ ਇਸ ਨੁਕਸਾਨ ਨੂੰ ਪੂਰਾ ਕਰਨ ਵਾਸਤੇ ਵੱਡੇ ਹੰਭਲੇ ਦੀ ਲੋੜ ਹੈ। ਅਸੀਂ ਤਾਂ ਸਮਝਦੇ ਹਾਂ ਅਜਿਹੀਆਂ ਮੁਸੀਬਤਾਂ ਵਾਸਤੇ ਇਕ ਸਥਾਈ ਮਹਿਕਮਾ ਵਿਸ਼ਾਲ ਫੰਡਾਂ ਵਾਲਾ ਹੋਵੇ। ਸਾਡੀ ਅਪੀਲ ਹੈ ਕਿ ਇਸ ਸੇਵਾ ਕਾਰਜ ਵਿਚ ਸਭ ਲੋਕ ਵੱਧ ਚੜ੍ਹ ਕੇ ਹਿੱਸਾ ਪਾਉਣ। ਗੱਲਾਂ ਦੀ ਨਹੀਂ ਅਮਲ ਦੀ ਲੋੜ ਹੈ।

—ਜਗਦੀਸ਼ ਸਿੰਘ



ਸਾਡੀ ਵਿਉਂਤ ਅਨੁਸਾਰ ਅਗਲਾ ਪਰਚਾ ਵਰਿਆਮ ਦੇ ਚੌਥਾਈ ਸਦੀ ਦੇ ਸਫਰ ਨੂੰ ਸਮਰਪਿਤ ਵਿਸ਼ੇਸ਼ ਅੰਕ ਹੋਵੇਗਾ। ਇਸ ਦੇ ਰੀਲੀਜ਼ ਸਮੇਂ ਵੱਡਾ ਸਮਾਗਮ ਵੀ ਹੋਵੇਗਾ। ਇਹ ਸਮਾਗਮ ਅਪ੍ਰੈਲ ਮਹੀਨੇ ਦੇ ਵਿਚ ਹੀ ਕਰ ਲੈਣ ਦਾ ਸਾਡਾ ਇਰਾਦਾ ਹੈ। ਪੱਕੀ ਤਾਰੀਖ ਅਤੇ ਪ੍ਰੋਗਰਾਮ ਅਖਬਾਰਾਂ ਰਾਹੀਂ ਅਤੇ ਸੱਦਾ ਪੱਤਰਾਂ ਰਾਹੀਂ ਸਭ ਪਾਠਕਾਂ ਨੂੰ ਦਸਿਆ ਜਾਵੇਗਾ। ਅਗਲਾ ਪਰਚਾ ਕੁਝ ਲੇਟ ਵੀ ਹੋ ਜਾਵੇ, ਤਾਂ ਪਾਠਕ ਜਨ ਮਹਿਸੂਸ ਨਾ ਕਰਨ। ਇਸ ਸਮਾਗਮ ਤੇ ਸਾਰੇ ਜਣੇ ਪਹੁੰਚਣ ਦੀ ਕਿਰਪਾ ਵੀ ਕਰਨ ਅਤੇ ਸਾਨੂੰ ਅਗਊਂ ਸੂਚਨਾ ਵੀ ਦੇਣ।

—ਮੈਨੇਜਰ ਵਰਿਆਮ

# ਸਪਤਾਹਕ ਸਤਿਜੁਗ ਦੀ ਵਰ੍ਹੇ ਗੰਢ

ਸਤਿਜੁਗ ਨਾਮਧਾਰੀ ਪੰਥ ਦਾ ਆਫੀਸ਼ੀਅਲ ਅਖ਼ਬਾਰ ਆਪਣੇ ਇਕਾਸੀਵੇਂ ਸਾਲ ਵਿਚ ਹੈ। ਇਸ ਨੇ ਲੰਮੇ ਸਮੇਂ ਤੋਂ ਨਾਮਧਾਰੀ ਇਤਿਹਾਸ ਅਤੇ ਰਹੁ ਰੀਤਾਂ ਨੂੰ ਉਜਾਗਰ ਕੀਤਾ ਹੈ।

ਨਾਮਧਾਰੀ ਅੰਦੋਲਨ ਦੇਸ਼ ਦੀ ਆਜ਼ਾਦੀ ਦਾ ਮੋਢੀ ਅੰਦੋਲਨ ਸੀ। ਇਸਨੂੰ ਕੂਕਾ ਤਹਿਰੀਕ ਨਾਲ ਵੀ ਇਤਿਹਾਸਕਾਰਾਂ ਅਤੇ ਪੱਤਰਕਾਰਾਂ ਨੇ ਯਾਦ ਰੱਖਿਆ ਹੈ। ਇਸ ਅੰਦੋਲਨ ਦੇ ਸੂਤਰਧਾਰ ਸਤਿਗੁਰੂ ਰਾਮ ਸਿੰਘ ਜੀ ਹਨ ਜਿਨ੍ਹਾਂ ਦੀਆਂ ਸਰਗਰਮੀਆਂ ਸ਼ੁਰੂ-ਸ਼ੁਰੂ ਵਿੱਚ ਸਮਕਾਲੀ ਅਖਬਾਰਾਂ ਦੀਆਂ ਕਲਮਾਂ ਨੇ ਬਿਆਨ ਕੀਤੀਆਂ। ਨਾਮਧਾਰੀ ਅੰਦੋਲਨ ਦਾ ਮੁਢਲਾ ਦੌਰਾਨ ੧੮੫੭ ਤੋਂ ੧੮੭੨ ਈ. ਤੱਕ ਗਿਣਿਆ ਜਾ ਸਕਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਸਮੇਂ ਵਿੱਚ ਪੰਜਾਬ ਦੇ ਆਲੇ-ਦੁਆਲੇ ਨੂੰ ਸਰਗਰਮ ਕਰਮ ਖੇਤਰ ਬਣਾਇਆ ਅਤੇ ਇਸ ਦਾ ਕੇਂਦਰ ਸੀ ਲੁਧਿਆਣੇ ਜ਼ਿਲ੍ਹੇ ਦਾ ਪਿੰਡ ਸ੍ਰੀ ਭੈਣੀ ਸਾਹਿਬ। ਆਪ ਜੀ ਨੇ ਰਾਜਸੀ ਪ੍ਰੋਗਰਾਮ ਵਿੱਚ ਸੁਦੇਸ਼ੀ ਅਤੇ ਨਾਮਿਲਵਰਤਨ ਨੂੰ ਭਾਰਤ ਵਿੱਚ ਪਹਿਲੀ ਵਾਰ ਸਾਰਥਕਤਾ ਨਾਲ ਲਾਗੂ ਕੀਤਾ। ਨਾਮਧਾਰੀ ਅੰਦੋਲਨ ਦੀਆਂ ਮੁਢਲੇ ਦੌਰ ਦੀਆਂ ਸਰਗਰਮੀਆਂ ਭਾਵੇਂ ਬਹੁਤ ਗੁਪਤ ਸਨ ਫੇਰ ਵੀ ਉਸ ਸਮੇਂ ਦੀਆਂ ਕੁਝ ਅਖ਼ਬਾਰਾਂ ਵਿੱਚ ਇਨ੍ਹਾਂ ਦਾ ਜ਼ਿਕਰ ਦਰਜ ਹੈ।

ਦਿੱਲੀ ਤੋਂ ਇਕ ਉਰਦੂ ਅਖ਼ਬਾਰ "ਅਸ਼ਰੁਫ ਉਲ ਅਖ਼ਬਾਰ" ਹਫਤਾਵਾਰੀ ਨਿਕਲਦਾ ਉਸ ਦੀ ੧੯ ਦਸੰਬਰ ਸੰਨ ੧੮੬੬ ਦੀ ਇਕ ਰਿਪੋਰਟ ਇਸ ਪ੍ਰਕਾਰ ਹੈ।

"ਪੰਜਾਬ ਦੇ ਲੁਧਿਆਣੇ ਜ਼ਿਲ੍ਹੇ ਦਾ ਇੱਕ ਸਿੱਖ ਜਿਸ ਦਾ ਨਾਮ ਰਾਮ ਸਿੰਘ ਹੈ ਤੇ ਜਿਸ ਨੂੰ ਇਕ ਪੈਗੰਬਰ ਵਜੋਂ ਜਾਣਿਆ ਜਾਂਦਾ ਹੈ, ਨੇ ਸੱਠ ਹਜ਼ਾਰ ਲੋਕ ਆਪਣੇ ਧਰਮ ਦੇ ਪੈਰੋਕਾਰ ਬਣਾਏ ਹੋਏ ਹਨ, ਜਿਹੜੇ ਉਸ ਦੇ ਨਾਲ ਹਰ ਪਿੰਡ ਤੇ ਸ਼ਹਿਰ ਜਾਂਦੇ ਹਨ ਜਾਂ ਪੈਰੋਕਾਰ ਬਣਾਉਂਦੇ ਹਨ। ਪੁਲਿਸ ਉਨ੍ਹਾਂ ਤੇ ਖਾਸ ਨਿਗਾਹ ਰੱਖ ਰਹੀ ਹੈ।"

ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖ਼ਸੀਅਤ ਅਤੇ ਪ੍ਰਚਾਰ ਦਾ ਅਸਰ ਸਿੱਖ ਸਿਪਾਹੀਆਂ ਉੱਤੇ ਵੀ ਪਿਆ ਇਸ ਦੀ ਸ਼ਾਹਦੀ ਮੇਰਠ ਤੋਂ ਛੱਪਦਾ 'ਨਜੂਮਲ ਅਖ਼ਬਾਰ' ੨ ਜਨਵਰੀ ੧੮੬੭ ਦੇ ਪਰਚੇ ਦੀ ਇਕ ਖ਼ਬਰ ਵਿਚ ਭਰਦਾ ਹੈ।

"ਲੁਧਿਆਣੇ ਦੇ ਇਕ ਬੰਦੇ ਦਾ ਇਕ ਫਿਰਕਾ ਹੈ। ਉਸ ਦੇ ਪਿੱਛੇ ੩੦ ਹਜ਼ਾਰ ਲੋਕ ਪੈਰੋਕਾਰ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਕਿਲ੍ਹੇ ਵਿੱਚ ਜੋ ਸਿੱਖ ਸਿਪਾਹੀ ਹਨ ਉਹ ਵੀ ਉਸ ਵੱਲ ਚਲੇ ਗਏ ਹਨ।"

ਅੰਗਰੇਜ਼ ਹਕੂਮਤ ਦੀ ਗੁਲਾਮੀ ਦੇ ਨਸ਼ੇ ਵਿੱਚ ਜਦੋਂ ਦਸ਼ ਘੂਕ ਸੁੱਤਾ ਪਿਆ ਸੀ ਤਾਂ ਨਾਮਧਾਰੀਆਂ ਨੇ ਹੋਕਾ ਦੇ ਕੇ ਇਸ ਨੀਂਦ ਤੋਂ ਜਗਾਇਆ। ਸਿਆਲਕੋਟ ਜ਼ਿਲ੍ਹੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਭਾਰੀ ਪ੍ਰਭਾਵ ਸੀ। ਸਿਆਲਕੋਟ ਤੋਂ ਨਿਕਲ ਰਹੇ ਅਖ਼ਬਾਰ "ਰਹਿਨੁਮਾਏ ਪੰਜਾਬ" ਨੇ ਆਪਣੇ ਨੁਕਤੇ ਤੋਂ ਇਸ ਗੱਲ ਨੂੰ ਵੇਖਿਆ। ੧੮ ਫਰਵਰੀ ੧੮੬੭ ਦੇ ਪਰਚੇ ਵਿਚ ਉਸ ਲਿਖਿਆ "ਇਹ ਹੈਰਾਨੀ ਅਤੇ ਅਫਸੋਸ ਦੀ ਗਲ ਹੈ ਕਿ ਪੰਜਾਬੀਆਂ ਨੇ ਪੁਰਾਣੀ ਸਲਤਨਤ ਬਾਰੇ ਫਿਰ ਸੋਚਣਾ ਅਤੇ ਸਰਕਾਰੀ ਪ੍ਰਸ਼ਾਸਨ ਵਿਰੁੱਧ ਅਵਾਜ਼ ਉਠਾਉਣੀ ਸ਼ੁਰੂ ਕਰ ਦਿੱਤੀ ਹੈ।"

ਲਾਹੌਰ ਤੋਂ ਛਪਦੇ ਉਰਦੂ ਅਖ਼ਬਾਰ "ਕੋਹੇਨੂਰ" ਨੇ ੨੮ ਸਤੰਬਰ ੧੮੬੭ ਦੇ ਪਰਚੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਦੀਵਾਨ ਵਿੱਚ ਮੁਕਦਮਿਆਂ ਦੀ ਸੁਣਵਾਈ ਦਾ ਜ਼ਿਕਰ ਹੈ। ਖ਼ਬਰ ਦਾ ਇਕ ਹਿੱਸਾ ਹੈ।

"ਦੁਪਹਿਰ ਤੋਂ ਬਾਦ ਉਹ ਦੀਵਾਨ ਵਿੱਚ ਆਉਂਦੇ ਹਨ, ਇਜਲਾਸ ਲਾਉਂਦੇ ਹਨ ਅਤੇ ਕੂਕਿਆਂ ਦੇ ਕੇਸ ਸੁਣਦੇ ਹਨ। ਇਨ੍ਹਾਂ ਦੇ ਕੇਸ ਕਦੇ ਵੀ ਅਦਾਲਤਾਂ ਵਿੱਚ ਨਹੀਂ ਜਾਂਦੇ। ਜੇਕਰ ਕੋਈ ਕੇਸ ਸਰਕਾਰੀ ਅਦਾਲਤ ਵਿੱਚ ਚਲਿਆ ਜਾਵੇ ਤਾਂ ਭਾਈਚਾਰਾ ਨਰਾਜ਼ ਹੋ ਜਾਂਦਾ ਹੈ।"

ਸੰਨ ੧੮੭੧-੭੨ ਦਾ ਸਾਲ ਕੂਕਾ ਤਹਿਰੀਕ ਵਿਚ ਸ਼ਹੀਦੀਆਂ ਦਾ ਸਮਾ ਸੀ। ਅੰਮ੍ਰਿਤਸਰ ਰਾਏਕੋਟ, ਲੁਧਿਆਣਾ ਆਦਿਕ ਥਾਵਾਂ ਤੇ ਨਾਮਧਾਰੀਆਂ ਨੂੰ ਖੁੱਲ੍ਹੇ ਆਮ ਫਾਂਸੀਆਂ ਤੇ ਲਟਕਾਇਆ ਗਿਆ। ਮਲੇਰਕੋਟਲਾ ਵਿਚ ਦੋ ਦਿਨ ਤੋਪਾਂ ਜਵਾਨ ਨਾਮਧਾਰੀਆਂ ਦੀਆਂ ਛਾਤੀਆਂ ਵਿਚ ਅੱਗ ਦੇ ਗੋਲੇ ਮਾਰਦੀਆਂ ਰਹੀਆਂ। ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਮੁੱਖ ਸੇਵਕਾਂ ਸਹਿਤ ਜਲਾਵਤਨ ਕੀਤਾ ਗਿਆ। ਪਿੱਛੇ ਨਾਮਧਾਰੀਆਂ ਨਾਲ ਜੋ ਹੋਈ ਬੀਤੀ ਉਹ ਸੁਣ ਪੜ੍ਹ ਕੇ ਅੱਖਾਂ 'ਚੋਂ ਲਹੂ ਦੇ ਅਥਰੂ ਨਿਕਲਦੇ ਹਨ। ਇਹ ਇਕ ਵੱਖਰਾ ਮਜ਼ਮੂਨ ਹੈ ਪਰ ਸਰਕਾਰ ਨੇ ਬਹੁਤ ਸਾਰੀ ਕਾਰਵਾਈ ਗੁਪਤ ਰੱਖਣ ਦਾ ਉਪਰਾਲਾ ਕੀਤਾ। ਇਥੋਂ ਤੱਕ ਕਿ ਇੰਗਲੈਂਡ ਵਿਚ ਬੈਠੇ ਅਧਿਕਾਰੀਆਂ ਨੂੰ ਏਡੇ ਵੱਡੇ ਜ਼ੁਲਮ ਦੀ ਪੂਰੀ ਜਾਣਕਾਰੀ ਨਹੀਂ ਸੀ। ਹੋਰ ਤਾਂ ਹੋਰ ਦਿੱਲੀ ਦੀ ਹਕੂਮਤ ਨੂੰ ਹੀ ਤਿੰਨ ਮਹੀਨੇ ਬਾਦ ਪਤਾ ਲੱਗਾ ਕਿ ਮਲੇਰ ਕੋਟਲੇ ਵਿਚ ਦੂਜੇ ਦਿਨ ਵੀ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਗਏ ਸਨ। ਉਹ

ਤਾਂ ਸਮਝੀ ਬੈਠੇ ਸਨ ਕਿ ਬਾਕਾਇਦਾ ਮੁਕੱਦਮਾ ਚਲਾ ਕੇ ਉਨ੍ਹਾਂ ਨੂੰ ਫਾਸੀ ਦਿੱਤੀ ਗਈ ਹੈ। ਕਾਰਨ ਇਹ ਸੀ ਕਿ ਪਹਿਲੇ ਦਿਨ ਦੇ ਸ਼ਹੀਦਾਂ ਬਾਰੇ ਸਪੱਸ਼ਟ ਲਿਖਿਆ ਸੀ ਕਿ ਉਹ ਤੋਪਾਂ ਨਾਲ ਉਡਾਏ ਹਨ ਪਰ ਦੂਜੇ ਦਿਨ ਬਾਰੇ ਅੰਗਰੇਜ਼ੀ ਦਾ ਸ਼ਬਦ executed ਲਿਖਿਆ ਸੀ। ਜਿਸਦਾ ਭਾਵ ਫਾਂਸੀ ਹੀ ਲਿਆ ਗਿਆ। ਇਥੇ ਇਹ ਗੱਲ ਲਿਖਣ ਦਾ ਭਾਵ ਕੇਵਲ ਏਨਾ ਹੀ ਹੈ ਕਿ ਜਦੋਂ ਸਰਕਾਰ ਦੇ ਆਪਣੇ ਉੱਚ ਪਦ ਅਧਿਕਾਰੀਆਂ ਨੂੰ ਅਸਲੀ ਗੱਲ ਦਾ ਪਤਾ ਨਹੀਂ ਸੀ ਤਾਂ ਲੋਕਾਂ ਨੂੰ ਕਿਵੇਂ ਪਤਾ ਲਗਦਾ।

ਉਸ ਵੇਲ ਦੀ ਅੰਗਰੇਜ਼ੀ ਪ੍ਰੈਸ ਭਾਵੇਂ ਸਰਕਾਰ ਵਿਰੋਧੀ ਨਹੀਂ ਸੀ ਪਰ ਕਿਸੇ ਵੀ ਕੋਣ ਤੋਂ ਗੱਲ ਕਰਦਿਆਂ ਇਸ ਪ੍ਰੈਸ ਨੇ ਅੰਗਰੇਜ਼ੀ ਸਰਕਾਰ ਦੇ ਇਸ ਜ਼ੁਲਮ ਨੂੰ ਸਾਹਮਣੇ ਜ਼ਰੂਰ ਲਿਆਂਦਾ। "ਅੰਮ੍ਰਿਤ ਬਾਜ਼ਾਰ ਪੱਤ੍ਰਿਕਾ", "ਇੰਗਲਿਸ਼ਮੈਨ", "ਇੰਡੀਅਨ ਸਟੇਟਸਮੈਨ", "ਫਰੈਂਡਜ਼ ਆਫ ਇੰਡੀਆ", "ਪਾਇਨੀਅਰ", "ਬੰਬੇ ਗਜ਼ਟ" ਆਦਿਕ ਨੇ ਬਗੈਰ ਮੁਕਦਮਾ ਚਲਾਇਆਂ ਲੋਕਾਂ ਨੂੰ ਤੋਪਾਂ ਨਾਲ ਉਡਾ ਦੇਣ ਅਤੇ ਕੂਕਾ ਆਗੂਆਂ ਨੂੰ ਬਗੈਰ ਦੋਸ਼ ਸਾਬਤ ਕੀਤਿਆਂ ਜਲਾਵਤਨ ਕਰਨ ਦੀ ਗੱਲ ਨੂੰ ਖੂਬ ਚਰਚਾ ਦਾ ਵਿਸ਼ਾ ਬਣਾਇਆ। ਫਲਸਰੂਪ ਬ੍ਰਿਟਿਸ਼ ਪਾਰਲੀਮੈਂਟ ਲੰਡਨ ਵਿਚ ਹੋਈ ਬਹਿਸ ਵਿਚ ਸਰਕਾਰ ਬੁਰੀ ਤਰ੍ਹਾਂ, ਨੁਕਤਾਚੀਨੀ ਦਾ ਸ਼ਿਕਾਰ ਹੋਈ। ਇਹਨਾਂ ਅਖਬਾਰਾਂ ਨੇ ਕੀਹ ਕੀਹ ਲਿਖਿਆ ਇਹ ਇਕ ਵੱਖਰਾ ਤੇ ਵਿਸਥਾਰ ਮੰਗਦਾ ਵਿਸ਼ਾ ਹੈ ਇਸ ਇਹਨਾਂ ਅਖਬਾਰਾਂ 'ਚੋਂ ਇਕ ਦੀ ਰਿਪੋਰਟ ਉਲਥਾ ਨੇ ਇਥੇ ਦੇਣ ਯੋਗ ਸਮਝਦੇ ਹਾਂ ਇਸ ਵਿਚੋਂ ਉਸ ਸਮੇਂ ਸਰਕਾਰੀ ਅਧਿਕਾਰੀਆਂ ਦੀ ਮਾਨਸਿਕਤਾ, ਕੂਕਿਆਂ ਦੀ ਬਗਾਵਤ ਦਾ ਮੁੜ ਡਰ, ਕੁਝ ਇਤਿਹਾਸਕ ਤੱਥ ਤੇ ਅਖਬਾਰ ਦਾ ਨਜ਼ਰੀਆ ਵੀ ਸਪੱਸ਼ਟ ਝਲਕਦਾ ਹੈ। ਅਖਬਾਰ ਦਾ ਨਾਮ ਹੈ "ਦੀ ਇੰਗਲਿਸ਼ਮੈਨ।" ਮਲੇਰਕੋਟਲਾ ਦੇ ਸਾਕੇ ਤੋਂ ਤੇਰਾ ਦਿਨ ਬਾਦ ਭਾਵ ੩੧ ਜਨਵਰੀ ੧੮੭੨ ਦੀ ਰਿਪੋਰਟ ਇਵੇਂ ਹੈ।

"**ਕੂਕਾ ਬਗਾਵਤ**—ਲੁਧਿਆਣਾ ਜ਼ਿਲ੍ਹਾ ਦੀਆਂ ਤਾਜ਼ੀਆਂ ਖਬਰਾਂ ਦਸਦੀਆਂ ਹਨ ਕਿ ਸਭ ਚੁੱਪ ਚਾਪ ਹੈ ਅਤੇ ਕੋਈ ਨਵੀਂ ਹਿਲਜੁਲ ਜਾਂ ਵਖਾਵੇ ਨਹੀਂ ਹੋਏ ਅਤੇ ਇਕੱਠੇ ਹੋਏ ਸੈਨਕ ਆਪਣੇ ਆਪਣੇ ਟਿਕਾਣਿਆਂ ਨੂੰ ਜਾਣ ਵਾਲੇ ਹਨ। ਅਸੀਂ ਹੁਣੇ ਹੀ ਫਿਰੋਜ਼ਪੁਰ ਦੇ ਖਤਰੇ ਦੇ ਅਲਾਰਮ ਦਾ ਵਿਸਥਾਰ ਸੁਣਿਆ ਹੈ। ਪਤਾ ਲੱਗਾ ਕਿ ਲੁਧਿਆਣੇ ਸਟੇਸ਼ਨ ਤੇ ਤਾਰ ਬਾਬੂ ਸੌਣ ਚਲਾ ਗਿਆ ਅਤੇ ਫਿਰੋਜ਼ਪੁਰ ਤੋਂ ਕਈ ਸੁਨੇਹਿਆਂ ਦਾ ਉੱਤਰ ਨਾ ਦੇ ਸਕਿਆ। ਪਿਛਲੇ ਥਾਂ ਤੇ ਇਕ ਦਮ ਇਹ ਅਨੁਮਾਨ ਲਗਾ ਲਿਆ ਗਿਆ ਕਿ ਕੂਕਿਆਂ ਨੇ ਤਾਰਾਂ ਕੱਟ ਦਿੱਤੀਆਂ ਹਨ।

ਪੁਲਿਸ ਨੇ ਆਪਣੀ ਰਵਾਇਤੀ ਸੂਝ ਬੂਝ ਨਾਲ ਉਸੇ ਵੇਲੇ ਇਤਲਾਹ ਦਿੱਤੀ ਕਿ ਬਾਗੀਆਂ ਦੀ ਇਕ ਟੋਲੀ ਫਿਰੋਜ਼ਪੁਰ ਵੱਲ ਮਾਰਚ ਕਰ ਰਹੀ ਹੈ।

ਫਿਰੋਜ਼ਪੁਰ ਦੇ ਅਲਾਰਮ ਨੂੰ ਪਾਸੇ ਕਰਨ ਤੋਂ ਪਹਿਲਾਂ ਰੱਖਿਆ ਫੌਜ ਦੀਆਂ ਤੋਪਾਂ ਨੂੰ ਸਹੀ ਰੱਖਣ ਦੇ ਜਤਨਾਂ ਵੱਲ ਧਿਆਨ ਦੇਣਾ ਚਾਹੀਦਾ ਹੈ।

ਪਹਿਲੀ ਗੱਲ ਤਾਂ ਲੋੜ ਵੇਲੇ ਉਹਨਾਂ ਵਾਸਤੇ ਕੋਈ ਬਾਰੂਦ ਨਹੀਂ ਲੱਭਿਆ ਅਤੇ ਦੂਜੀ ਗੱਲ ਇਹ ਕਿ ਤੋਪ ਦੇ ਝਰੋਖਿਆਂ ਵਿਚੋਂ ਇਕ ਰਸੋਈ ਘਰ ਨਾਲ ਢੱਕਿਆ ਪਿਆ ਸੀ ਜਿਹੜਾ ਕਿ ਸਰਕਾਰੀ ਇੰਜੀਨੀਅਰ ਨੇ ਹੁਣੇ ਜਿਹੇ ਹੀ ਸਾਹਮਣੇ ਉਸਾਰਿਆ ਸੀ, ਯਕੀਨ ਕੀਤਾ ਜਾਂਦਾ ਹੈ ਕਿ ਫੌਜੀ ਯੁੱਧ ਕਲਾ ਲਈ। ਲਾਹੌਰ ਨੂੰ ਇੱਕ ਐਕਸਪ੍ਰੈਸ ਤਾਰ ਭੇਜੀ ਗਈ ਜਿਥੋਂ ਦਿਲੀ ਤਾਰ ਦਿੱਤੀ ਗਈ। ਫਿਰੋਜ਼ਪੁਰ ਵਿਚ ਸਿਪਾਹੀ ਬਾਹਰ ਕੱਢੇ ਗਏ। ਮਿਲਣ ਦੀ ਥਾਂ ਨਿਸਚਿਤ ਕੀਤੀ ਗਈ ਅਤੇ ਤਿੰਨ ਤੋਪਾਂ ਨੂੰ ਇਕੱਠੇ ਹੋਣ ਦਾ ਸੰਕੇਤ। ਪਤੀ ਆਪਣੀਆਂ ਪਤਨੀਆਂ ਨੂੰ ਆਖਰੀ ਵਾਰ ਗਲੇ ਮਿਲੇ, ਕੁੱਤੇ ਭੈ ਭੀਤ ਹਾਲਤ ਵਿਚ ਏਧਰ ਉਧਰ ਫਿਰਦੇ ਵੇਖੇ ਗਏ। ਕਈ ਬੱਚੇ ਰੋਏ ਅਤੇ ਇਕ ਔਰਤ ਚਿਮਨੀ ਰਾਹੀਂ ਉਪਰ ਗਈ। ਉਹ ਉਸ ਪਿਛੋਂ ਦੇਖੀ ਨਹੀਂ ਗਈ।

ਕੂਕਿਆਂ ਦੇ ਮਲੇਰਕੋਟਲੇ ਵਿਖੇ ਸ਼ਹਾਦਤ ਦੇ ਸਮੇਂ ਉਥੇ ਦੇਸ਼ ਵਾਸੀਆਂ ਦੀ ਇਕ ਤਗੜੀ ਭੀੜ ਇਸ ਭਿਆਨਕ ਸਾਕੇ ਨੂੰ ਵੇਖਣ ਲਈ ਇਕੱਠੀ ਹੋ ਗਈ ਅਤੇ ਸਾਨੂੰ ਦੇਸੀ ਸੂਤਰਾਂ ਤੋਂ ਪਤਾ ਚਲਿਆ ਹੈ ਕਿ ਇਸ ਦਾ ਸਾਰੀ ਖਲਕਤ ਤੇ ਬਹੁਤ ਅਸਰ ਪਿਆ।

ਨੌ ਤੋਪਾਂ ਪੁਜੀਸ਼ਨ ਵਿਚ ਰੱਖੀਆਂ ਗਈਆਂ ਸਨ ਜਿਨ੍ਹਾਂ ਵਿਚੋਂ ਸਤ ਮਾਰਨ ਦੇ ਕਾਰਜ ਵਾਸਤੇ ਸਨ ਜਦੋਂ ਕਿ ਦੋ ਰਾਖੀ ਲਈ ਸਨ। ਪਿਆਦਾ ਫੌਜ ਦੀਆਂ ਛੇ ਕੰਪਨੀਆਂ ਅਤੇ ਚਾਰ ਸੌ ਘੋੜ ਸਵਾਰ ਮੈਦਾਨ ਦੀ ਰਾਖੀ ਕਰ ਰਹੇ ਸਨ। ਦਰਸ਼ਕਾਂ ਵਿਚ ਹਜ਼ਾਰਾਂ ਔਰਤਾਂ ਤੋਂ ਇਲਾਵਾ ਮਲੇਰ ਕੋਟਲਾ ਅਤੇ ਆਲੇ ਦੁਆਲੇ ਦੇ ਨਗਰਾਂ ਅਤੇ ਪਿੰਡਾਂ ਦੀ ਸਾਰੀ ਮਰਦਾਨਾ ਆਬਾਦੀ ਸੀ। ਉਹਨਾਂ ਜਿਹੜਾ ਨਜ਼ਾਰਾ ਵੇਖਿਆ ਉਸ ਨੂੰ ਜਦੋਂ ਵੀ ਯਾਦ ਕਰਨਗੇ ਦਹਿਸ਼ਤ ਨਾਲ ਹੀ ਕਰਨਗੇ।

ਜਦੋਂ ਇਸ ਬਗਾਵਤ ਦੀ ਪੂਰੀ ਕਹਾਣੀ ਲਿਖੀ ਜਾਵੇਗੀ, ਸਾਨੂੰ ਯਕੀਨ ਹੈ ਕਿ ਪਟਿਆਲਾ ਨਾਭਾ ਅਤੇ ਜੀਂਦ ਦੇ ਅਧਿਕਾਰੀਆਂ ਦੇ ਪ੍ਰਸੰਸਾ ਯੋਗ ਵਰਤਾਓ ਵਾਸਤੇ ਪੂਰਾ ਇਨਸਾਫ ਕੀਤਾ ਜਾਵੇਗਾ। ਉਹਨਾਂ ਦੀ ਮਦਦ ਲੈਣ ਲਈ ਕਈ ਖਾਸ ਏਲਚੀ ਭੇਜੇ ਗਏ ਅਤੇ ਉਹਨਾਂ ਦੇ ਸਿਪਾਹੀ

ਗੜਬੜ ਵਾਲੀ ਸੀਮਾ ਤੇ ਸਿਵਲ ਅਫਸਰਾਂ ਦੇ ਲਗਭਗ ਨਾਲ ਹੀ ਪਹੁੰਚ ਗਏ। ਸੱਦੇ ਦੇ ਤੀਹ ਮਿੰਟਾਂ ਵਿਚ ਹੀ ਹਥਿਆਰ, ਤੋਪਾਂ, ਘੁੜ ਸਵਾਰ ਅਤੇ ਪੈਦਲ ਇਹਨਾਂ ਰਿਆਸਤਾਂ ਤੋਂ ਕੋਟਲੇ ਵੱਲ ਬਗੈਰ ਹੋਰ ਸਮਾਨ ਅਤੇ ਤੰਬੂਆਂ ਦੇ ਹੜ ਵਾਲੇ ਇਲਾਕੇ ਅਤੇ ਵਰਦੇ ਮੀਂਹ ਵਿਚ ਚਲ ਪਏ ਸਨ।"

ਜਨਵਰੀ ਸੰਨ ੧੮੭੨ ਤੋਂ ਲੈ ਕੇ ਪੰਜਾਹ ਸਾਲ ਦਾ ਸਮਾਂ ਨਾਮਧਾਰੀਆਂ ਤੇ ਅਤਿ ਸਖਤੀ ਦਾ ਸਮਾਂ ਸੀ। ਉਸ ਵੇਲੇ ਹਰ ਗੱਲ ਗੁਪਤ ਢੰਗ ਨਾਲ ਹੀ ਚਲਦੀ ਰਹੀ। ਇਸ ਦੌਰ ਵਿਚ ਸ੍ਰੀ ਭੈਣੀ ਸਾਹਿਬ ਗੁਰੂ ਕੇ ਨਿਵਾਸ ਅਸਥਾਨ 'ਗੁਰਦੁਆਰਾ' ਦੀ ਡਿਓੜੀ ਦੇ ਐਨ ਬਾਹਰ ਪੁਲਿਸ ਦੀ ਇਕ ਵਿਸ਼ੇਸ਼ ਚੌਕੀ ਕਾਇਮ ਰਹੀ। ਸਰਕਾਰ ਦੀ ਅੱਖ ਥਲੇ- ਸਾਰੀ ਸਰਗਰਮੀ ਨਾਮਧਾਰੀਆਂ ਨੂੰ ਕਰਨੀ ਪੈਂਦੀ।

ਸਤਿਗੁਰੂ ਰਾਮ ਸਿੰਘ ਜੀ ਬਰਮਾ ਮਾਇਨਮਾਰ ਵਿਚ ਜਲਾਵਤਨ ਕੀਤਾ ਗਿਆ। ਉਹਨਾਂ ਦੇ ਪ੍ਰਮੁੱਖ ਸਹਿਯੋਗੀਆਂ ਪੈਰੋਕਾਰਾਂ ਨੂੰ ਦੇਸ਼ ਵਿਦੇਸ਼ ਦੀਆਂ ਵੱਖ-ਵੱਖ ਵਿੱਚ ਥਾਵਾਂ ਤੇ ਨਜ਼ਰਬੰਦ ਜਾਂ ਕੈਦ ਕੀਤਾ ਗਿਆ। ਇਸ ਸਮੇਂ ਅੰਗਰੇਜ਼ ਸਰਕਾਰ ਦਾ ਇਕੋ ਇਕ ਨਿਸ਼ਾਨਾ ਨਾਮਧਾਰੀਆਂ ਦੇ ਪ੍ਰਚਾਰ, (ਧਾਰਮਿਕ, ਸਮਾਜਿਕ ਅਤੇ ਸਿਆਸੀ) ਨੂੰ ਬਿਲਕੁਲ ਬੰਦ ਕਰਨਾ ਸੀ। ਇਸ ਤੋਂ ਇਲਾਵਾ ਬਰਮਾ ਵਿਚ ਨਿਰਵਾਸਤ ਸਤਿਗੁਰੂ ਰਾਮ ਸਿੰਘ ਜੀ ਦਾ ਕਿਸੇ ਪ੍ਰਕਾਰ ਦਾ ਸੰਪਰਕ ਵੀ ਪੰਜਾਬ ਨਾਲ ਹੋਣੋ ਰੋਕਣਾ ਸੀ। ਇਸ ਸਮੇਂ ਨਾਮਧਾਰੀ ਪੰਥ ਦੀ ਵਾਗ ਡੋਰ ਸਤਿਗੁਰੂ ਹਰੀ ਸਿੰਘ ਜੀ ਦੇ ਰੂਪ ਵਿਚ ਸੰਭਾਲੀ। ਇਸ ਸਮੇਂ ਦੀ ਗਾਥਾ ਕਲਮ ਲਿਖਣ ਤੋਂ ਕੰਬ ਜਾਂਦੀ ਹੈ। ਸਾਰਾ ਕੂਕਾ ਪੰਥ ਪਿੰਡੋਂ ਪਿੰਡ ਜੂਹ ਬੰਦ ਕੀਤਾ ਗਿਆ। ਸ੍ਰੀ ਭੈਣੀ ਸਾਹਿਬ ਦਾ ਗੁਰਦੁਆਰਾ ਵੀ ਇਕ ਜੇਹਲ ਰੂਪ ਹੀ ਸੀ। ਇਸ ਕਾਰਾਗਾਰ ਰੂਪੀ ਘਰ ਵਿਚ ਹੀ ਸਤਿਗੁਰੂ ਹਰੀ ਸਿੰਘ ਜੀ ਦੇ ਘਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਹੋਇਆ ਅਤੇ ਅੰਤਲੇ ਦੌਰ ਵਿਚ ਨਾਮਧਾਰੀਆਂ ਦੇ ਵਰਤਮਾਨ ਪੰਥ ਪਤੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਪ੍ਰਗਟ ਹੋਏ। ਇਸ ਸਾਰੇ ਦੌਰ ਵਿਚ ਕੋਈ ਅਖਬਾਰ ਨਾਮਧਾਰੀਆਂ ਵਲੋਂ ਨਿਕਲਣ ਦੀ ਗੱਲ ਤਾਂ ਸੋਚੀ ਹੀ ਨਹੀਂ ਸੀ ਜਾ ਸਕਦੀ। ਹਾਂ ਇਕੋ ਇਕ ਪ੍ਰਚਾਰ ਸਾਧਨ ਨਾਮਧਾਰੀਆਂ ਦੀ ਢੋਲਕੀ ਸੀ ਉਹਨੂੰ ਵੱਜਣ ਤੋਂ ਕੋਈ ਨਾ ਰੋਕ ਸਕਿਆ। ਢੋਲਕ ਛੈਣਿਆਂ ਨਾਲ ਅੰਗਰੇਜ਼ ਹਕੂਮਤ ਦੇ ਜ਼ੁਲਮ, ਸਤਿਗੁਰੂ ਰਾਮ ਸਿੰਘ ਜੀ ਦਾ ਵਿਛੋੜਾ ਅਤੇ ਸ਼ਹੀਦਾਂ ਦੇ ਪ੍ਰਸੰਗ ਸੁਣਾ ਸੁਣਾ ਕੇ ਵਿਛੋੜੇ ਦੇ ਸੱਲ ਨੂੰ ਬਰਦਾਸ਼ਤ ਕਰਨ ਦਾ ਜਤਨ ਕੀਤਾ ਗਿਆ। ਅੱਧੀ ਸਦੀ ਦੇ ਇਸ ਕਾਲੇ ਬੋਲੇ ਦੌਰ ਦੇ ਅੰਤ ਤੱਕ ਭਾਰਤ ਵਿਚ ਆਜ਼ਾਦੀ ਦੀ ਕੌਮੀ ਤਹਿਰੀਕ ਨੇ ਜ਼ੋਰ ਫੜ ਲਿਆ ਅਤੇ ਮਹਾਤਮਾ ਗਾਂਧੀ ਭਾਰਤ ਦੇ ਸਿਆਸੀ ਮੰਚ ਦੇ ਪ੍ਰਮੁੱਖ ਆਗੂ ਵਜੋਂ ਉਭਰੇ। ਮਲੇਰ ਕੋਟਲੇ ਦੇ ਖੂਨੀ ਸਾਕੇ ਤੋਂ ਸੰਤਾਲੀ ਸਾਲ ਬਾਦ ਸ੍ਰੀ ਅੰਮ੍ਰਿਤਸਰ ਵਿਚ ਜਲ੍ਹਿਆਂਵਾਲਾ ਬਾਗ ਦਾ ਖੂਨੀ ਸਾਕਾ ਹੋਇਆ। ਪਰ ਹੁਣ ਫਰਕ ਸੀ। ਮਲੇਰਕੋਟਲਾ ਕਾਂਡ ਤਾਂ ਜ਼ਿਆਦਾ ਚਰਚਾ ਦਾ ਵਿਸ਼ਾ ਨਹੀਂ ਸੀ ਬਨਣ ਦਿੱਤਾ ਗਿਆ ਪਰ ਜਲ੍ਹਿਆਂਵਾਲਾ ਬਾਗ ਦੇ ਸਾਕੇ ਦਾ ਕੰਪਣ ਸਾਰੀ ਦੁਨੀਆ ਵਿਚ ਮਹਿਸੂਸ ਹੋਇਆ। ਮਹਾਤਮਾ ਗਾਂਧੀ ਸੂਰਜ ਵਾਂਗ ਭਾਰਤ ਦੇ ਰੰਗ ਮੰਚ ਤੇ ਉਦੇ ਹੋਏ। ਜਲ੍ਹਿਆਂ ਵਾਲਾ ਬਾਗ ਨੇ ਹਥਿਆਰਬੰਦ ਤਹਿਰੀਕ ਦੇ ਨੌਜੁਆਨਾਂ ਨੂੰ ਵੀ ਸਰਗਰਮ ਕੀਤਾ। ਸੰਨ ੧੯੧੭ ਵਿਚ ਰੂਸ ਵਿਚ ਆਏ ਇਨਕਲਾਬ ਨੇ ਵੀ ਸਾਰੀਆਂ ਦੁਨੀਆਂ ਵਿਚ ਨਵੀਂ ਜਾਗ੍ਰਿਤੀ ਪੈਦਾ ਕੀਤੀ। ਨਾਮਧਾਰੀਆਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿਚ ਆਜ਼ਾਦੀ ਦੀਆਂ ਸਾਰੀਆਂ ਤਹਿਰੀਕਾਂ ਨੂੰ ਭਰਵਾਂ ਸਹਿਯੋਗ ਦਿੱਤਾ। ਪੰਜਾਬ ਕਾਂਗਰਸ ਵਿਚ ਇਹਨਾਂ ਨਵੀਂ ਜਾਨ ਭਰ ਦਿੱਤੀ। ਇਸ ਸਮੇਂ ਹੀ ਜਲ੍ਹਿਆਂਵਾਲਾ ਬਾਗ ਦੇ ਸਾਕੇ ਤੋਂ ਇਕ ਸਾਲ ਬਾਦ, ਮਲੇਰ ਕੋਟਲਾ ਕਾਂਡ ਤੋਂ ੪੮ ਸਾਲ ਬਾਦ ਪੰਜਾਬ ਦੇ ਦਿਲ ਲਾਹੌਰ ਸ਼ਹਿਰ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤਾਪ ਤੇ ਛੱਤਰ ਛਾਇਆ ਹੇਠ ਨਾਮਧਾਰੀਆਂ ਨੇ ਆਪਣਾ ਅਖਬਾਰ ਸਤਿਜੁਗ ੨੬ ਮਈ ੧੯੨੦ ਤੋਂ ਆਰੰਭ ਕੀਤਾ। ਇਸ ਦੇ ਪਹਿਲੇ ਸੰਪਾਦਕ ਸ੍ਰ. ਨਿਰੰਕਾਰ ਸਿੰਘ ਚੇਤਨ ਸਨ। ਜਿਨ੍ਹਾਂ ਨੇ 'ਸਤਿਜੁਗ' ਬਾਰੇ ਕਵਿਤਾ ਵਿਚ ਮਨੋਰਥ ਪੱਤਰ ਇਵੇਂ ਬਿਆਨ ਕੀਤਾ—

ਸਤਿਜੁਗ ਅਖਬਾਰ ਹੈ ਨਾਮ ਏਹਦਾ
ਏਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ
ਨਿਜ ਦੇਸ਼ ਤੇ ਧਰਮ ਦੀ ਸੇਵ ਲਈ
ਬੀੜਾ ਚੁੱਕਿਆ ਸੰਗਤਾਂ ਪਿਆਰੀਆਂ ਨੇ
ਏਸ ਕੰਮ ਨੂੰ ਤੋੜ ਨਿਭਾਣ ਲਈ
ਕਰ ਲੀਤੀਆਂ ਖੂਬ ਤਿਆਰੀਆਂ ਨੇ
ਜਿਸ ਮੋਰਚੇ ਤੇ ਡੱਟ ਜਾਣ 'ਚੇਤਨ'
ਫੌਜਾਂ ਗੁਰੂ ਦੀਆਂ ਕਦੇ ਨਾ ਹਾਰੀਆਂ ਨੇ

ਸਤਿਗੁਰੂ ਅਖਬਾਰ ਹੁਣ ਇਕਾਸੀਵੇਂ ਸਾਲ ਵਿਚ ਹੈ। ਏਨਾ ਸਮਾਂ ਬਹੁਤ ਹੀ ਘੱਟ ਪਰਚਿਆਂ ਦੀ ਉਮਰ ਹੋ ਸਕੀ ਹੈ। ਇਹਦੇ ਸੰਪਾਦਕਾਂ ਦੀ ਲੜੀ ਵਿਚ ਮਹਾਰਾਜ ਗੁਰਦਿਆਲ ਸਿੰਘ, ਸ੍ਰ. ਨਿਰੰਕਾਰ ਸਿੰਘ ਚੇਤਨ, ਸੰਤ ਇੰਦਰ ਸਿੰਘ ਚੱਕਰਵਰਤੀ, ਸੰਤ ਨਿਧਾਨ ਸਿੰਘ ਆਲਿਮ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਰਾਜਿੰਦਰ ਸਿੰਘ ਗੁਰੂਸਰ, ਸ੍ਰੀ ਪ੍ਰੀਤਮ ਸਿੰਘ ਕਵੀ, ਮਹੰਤ ਆਤਮਾ ਸਿੰਘ ਸਨਖਤਰਵੀ ਅਤੇ ਮਾਸਟਰ ਨਿਹਾਲ ਸਿੰਘ ਜੀ ਉਚ ਕੋਟੀ ਦੇ ਲੇਖਕਾਂ ਦਾ

ਨਾਮ ਹੈ। ਸੰਤ ੧੯੨੦ ਤੋਂ ੧੯੪੭ ਤੱਕ ਦਾ ਸਮਾਂ ਤਾਂ ਆਜ਼ਾਦੀ ਸੰਘਰਸ਼ ਦੀ ਗਰਮੀ ਨਾਲ ਤਪਿਆ ਸਮਾਂ ਸੀ। ਇਸ ਸਮੇਂ ਸਤਿਜੁਗ ਦੇ ਵਿਸ਼ੇਸ਼ ਬਸੰਤ ਅੰਕ ਆਜ਼ਾਦੀ ਦੀ ਜਵਾਲਾ ਨੂੰ ਹੋਰ ਪ੍ਰਵਜਲਤ ਕਰਨ ਦਾ ਸਾਧਨ ਬਣਦੇ ਰਹੇ। ਆਪਣੀ ਪ੍ਰਕਾਸ਼ਨਾ ਦੇ ਆਰੰਭ ਤੋਂ ਅਗਲੇ ਹੀ ਸਾਲ ੧੯੨੧ ਈ. ਦੀ ਬਸੰਤ ਨੂੰ ਪਹਿਲਾ ਬਸੰਤ ਅੰਕ ਲਾਹੌਰ ਤੋਂ ਬੜੀ ਸੱਜ ਧੱਜ ਨਾਲ ਪ੍ਰਕਾਸ਼ਤ ਹੋਇਆ। ਜਿਸ ਦੀਆਂ ਧੁੰਮਾਂ ਚਾਰੇ ਪਾਸੇ ਪਈਆਂ। ਸਤਿਜੁਗ ਨੇ ਪਹਿਲੀ ਵਾਰ ਨਾਮਧਾਰੀਆਂ ਤੇ ਹੋਈਆਂ ਵਧੀਕੀਆਂ ਅਤੇ ਇਹਨਾਂ ਦੇ ਕੁਰਬਾਨੀ ਭਰੇ ਇਤਿਹਾਸ ਨੂੰ ਲੋਕਾਂ ਸਾਹਮਣੇ ਰਖਿਆ ਅਤੇ ਇਸ ਦੇ ਕਈ ਇਤਿਹਾਸਕ ਅੰਕ ਜ਼ਬਤ ਕੀਤੇ ਗਏ।

ਅੱਜ ਕੱਲ੍ਹ ਸਤਿਜੁਗ ਦੇਸ਼ ਦੀ ਰਾਜਧਾਨੀ ਦਿੱਲੀ ਤੋਂ ਪ੍ਰਕਾਸ਼ਤ ਹੋ ਰਿਹਾ ਹੈ। ਇਸ ਦੇ ਮੁੱਖ ਸੰਪਾਦਕ ਹਨ—ਮਾਸਟਰ ਨਿਹਾਲ ਸਿੰਘ ਜੀ, ਆਨਰੇਰੀ ਕਾਰਜਕਾਰੀ ਸੰਪਾਦਕ ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਸਮੁੱਚੀ ਦੇਖ-ਰੇਖ ਅਤੇ ਮੁੱਖ ਪ੍ਰਬੰਧ ਕਰਦੇ ਹਨ ਸ੍ਰ. ਹਰਵਿੰਦਰ ਸਿੰਘ ਹੰਸਪਾਲ ਸਾਬਕਾ ਐਮ. ਪੀ. ਇਸ ਟੀਮ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ੀਰਵਾਦ ਨਾਲ ਇਸ ਸਪਤਾਹਕ ਦੀ ਸ਼ਾਨ ਨੂੰ ਚਾਰ ਚੰਨ ਲਾ ਦਿੱਤੇ ਹਨ। ਇਸ ਦੇ ਵਿਸ਼ੇਸ਼ ਭਾਰੀ ਭਰਕਮ ਵਿਸ਼ੇਸ਼ ਅੰਕ ਤਾਂ ਬਹੁਮੁੱਲੀ ਇਤਿਹਾਸਕ ਅਤੇ ਸਾਹਿਤਕ ਸਮੱਗਰੀ ਨਾਲ ਭਰਪੂਰ ਹੁੰਦੇ ਹਨ ਅਤੇ ਪ੍ਰਮੁੱਖ ਵਿਦਵਾਨਾਂ ਦਾ ਸਹਿਯੋਗ ਇਸ ਨੂੰ ਹਾਸਲ ਹੈ। ਇਹ ਸਾਰੀ ਕਹਾਣੀ ਪ੍ਰਸੰਸਾ ਯੋਗ ਅਤੇ ਲੰਬੀ ਹੈ। ਇਸ ਬਾਰੇ ਸਤਿਜੁਗ ਦਾ ਵਿਸ਼ੇਸ਼ ਅੰਕ ਪ੍ਰਕਾਸ਼ਤ ਹੋ ਰਿਹਾ ਹੈ। ਅਸੀਂ ਸਤਿਜੁਗ ਦੀ ਏਡੀ ਵੱਡੀ ਕਾਮਯਾਬੀ ਤੇ ਸੰਪਾਦਕਾਂ, ਲਿਖਾਰੀਆਂ ਪ੍ਰਬੰਧਕ ਜਨਾਂ ਅਤੇ ਸਮੁੱਚੇ ਸਟਾਫ਼ ਨੂੰ ਵਧਾਈ ਦਿੰਦੇ ਹਾਂ।

*—ਜਗਦੀਸ਼ ਸਿੰਘ*



## ਚੌਮਿਸਰੇ

*—ਸੰਤੋਖ ਸਿੰਘ ਸਫ਼ਰੀ*

ਜਿਦਾਂ ਜ਼ਹਿਰ ਸੁਕਰਾਤ ਨੇ ਚੱਖਿਆ ਸੀ
ਓਦਾਂ ਜ਼ਹਿਰ ਨਹੀਂ ਕੋਈ ਵੀ ਚੱਖ ਸਕਦਾ
ਧੰਨੇ ਕੀਤਾ ਪ੍ਰਤੱਖ ਭਗਵਾਨ ਜਿਦਾਂ
ਏਦਾਂ ਹੋਰ ਨਹੀਂ ਕਰ ਪ੍ਰਤੱਖ ਸਕਦਾ।
ਰਹਿੰਦੀ ਸੂਰਜ ਦੀ ਜਿਸ ਤਰ੍ਹਾਂ ਅੱਖ ਖੁੱਲ੍ਹੀ
ਖੁੱਲ੍ਹੀ ਕੋਈ ਵੀ ਰੱਖੋਂ ਨਹੀਂ ਅੱਖ ਸਕਦਾ
ਕਤਲਗਾਹ ਵਿਚ ਆਪਣੀ ਧੌਣ ਉੱਚੀ
ਬਿਨਾ ਇਸ਼ਕ ਦੇ ਕੋਈ ਨਹੀਂ ਰੱਖ ਸਕਦਾ।

ਐ ਇਨਸਾਨ ਤੂੰ ਜ਼ਹਿਰੀ ਫਿਜ਼ਾਅ ਦੇ ਨਾਲ
ਜੇ ਨਾ ਖਹੇਂਗਾ ਤੂੰ, ਕਿਦਾਂ ਰਹੇਂਗਾ ਤੂੰ
ਜੇ ਨਾ ਰਹੇਂਗਾ, ਰਹੇਂਗਾ ਹਸ਼ਰ-ਤੀਕੂੰ
ਜੇ ਕਰ ਰਹੇਂਗਾ ਤੂੰ ਕਿਦਾਂ ਰਹੇਂਗਾ ਤੂੰ
ਗਹਿਣਾ ਗ਼ੈਰਤ ਦਾ ਤੈਥੋਂ ਜੇ ਗ਼ੈਰ ਲੈ ਗਏ
ਕਿਥੇ ਬਹੇਂਗਾ ਤੂੰ ਕਿਥੇ ਰਹੇਂਗਾ ਤੂੰ
ਸੱਚ! ਸੱਚ ਨੂੰ ਝੂਠ ਨੂੰ ਝੂਠ ਸਫ਼ਰੀ
ਜੇ ਨਾ ਕਹੇਂਗਾ ਤੂੰ ਕਿਥੇ ਰਹੇਂਗਾ ਤੂੰ।

## ਗੁੱਸਾ

ਗੁੱਸੇ ਤੋਂ ਬਚੋ, ਤੁਸੀਂ ਪਾਪ ਤੋਂ ਬਚ ਜਾਓਗੇ। *—ਟੈਲਮਡ*

-0-

ਕ੍ਰੋਧ ਨੂੰ ਨਿਮ੍ਰਤਾ ਨਾਲ ਜਿਤੋ ਬਦੀ ਨੂੰ ਨੇਕੀ ਨਾਲ।

*—ਮਹਾਤਮਾ ਬੁੱਧ*

-0-

ਗੁੱਸਾ ਹਮੇਸ਼ਾ ਬੇਵਕੂਫੀ ਤੋਂ ਸ਼ੁਰੂ ਹੁੰਦਾ ਹੈ।
ਤੇ ਸ਼ਰਮਿੰਦਗੀ ਤੇ ਪਛਤਾਵੇ ਵਿਚ ਖਤਮ। *—ਅਰਸਤੂ*

-0-

ਕਾਮ ਕ੍ਰੋਧ ਕਾਇਆ ਕਉ ਗਾਲੈ
ਜਿਉ ਕੰਚਨ ਸੁਹਾਗਾ ਢਾਲੈ। *—ਗੁਰੂ ਨਾਨਕ*

-0-

ਜੇ ਗੁੱਸਾ ਆਵੇ ਤਾਂ ਬੋਲਣ ਤੋਂ ਪਹਿਲਾਂ ਦਸ ਤੀਕ ਗਿਣ।
ਜੇ ਜ਼ਿਆਦਾ ਹੀ ਆ ਜਾਵੇ ਤਾਂ ਸੌ ਤੀਕ ਜ਼ਰੂਰ ਗਿਣੋ।

*—ਜਾਰਜ ਬਰਕਲੇ*

-0-

ਜਿਹੜਾ ਖੱਤ ਤੁਸੀਂ ਗੁੱਸੇ ਜਾਂ ਆਲੋਚਨਾ ਵਿਚ ਲਿਖੋ, ਉਸ ਵੇਲੇ ਡਾਕ ਵਿਚ ਨਾ ਪਾ ਦਿਓ। ਇਕ ਰਾਤ ਉਹਦੇ ਉੱਤੇ ਪੈ ਲੈਣ ਦਿਉ, ਫੇਰ ਪੜ੍ਹੋ ਤੇ ਢੂੰਡ ਢੂੰਡ ਕੇ ਓਹਦੇ ਵਿਚੋਂ ਡੰਗ ਕੱਢ ਸੁੱਟੋ।

*—ਗੁਰਬਖ਼ਸ਼ ਸਿੰਘ ਪ੍ਰੀਤਲੜੀ*
*ਸਨੇਹੀਆਂ ਦਾ ਪੰਨਾ*

# ਉੱਚ ਦੁਮਾਲੜਾ ਕਵੀਸ਼ਰ ਸੰਤ ਜੀਵਨ ਸਿੰਘ 'ਕਾਵਿ-ਭੂਸ਼ਨ'

—ਸੁਵਰਨ ਸਿੰਘ ਵਿਰਕ

"ਜੰਮਣ ਭੋਂ ਅਵਤਾਰਾਂ ਤੇ ਆਰਫਾਂ ਦੀ,
ਹਠੀਆਂ ਤਪੀਆਂ ਤੇ ਰੂਹਾਂ ਮਸਤਾਨੀਆਂ ਦੀ।
ਸੂਰਬੀਰਾਂ, ਕਵੀਸ਼ਰਾਂ, ਪੰਡਿਤਾਂ ਦੀ,
ਭਗਤਾਂ, ਧਰਮੀਆਂ, ਬ੍ਰਹਮ-ਗਿਆਨੀਆਂ ਦੀ।
ਤੂੰ ਦਰਗਾਹ ਹੈਂ ਆਸ਼ਕਾਂ ਸਾਦਕਾਂ ਦੀ,
ਤੂੰ ਸਮਾਧ ਸਰਬੰਸ ਦੇ ਦਾਨੀਆਂ ਦੀ।
ਤੇਰੀ ਮਿੱਟੀ ਵਿਚ ਮਹਿਕ ਸ਼ਹੀਦੀਆਂ ਦੀ,
ਤੇਰੀ ਤਰਬਾਂ ਵਿਚ ਗੂੰਜ ਕੁਰਬਾਨੀਆਂ ਦੀ।"

ਪੰਜਾਬੀ ਸੱਭਿਆਚਾਰ ਦੇ ਜੀਵੰਤ ਚਿਤੇਰੇ ਅਤੇ ਸਾਡੇ ਕੌਮੀ ਕਵੀ ਲਾਲਾ ਧਨੀ ਰਾਮ ਚਾਤ੍ਰਿਕ ਨੇ ਆਪਣੇ ਪਿਆਰੇ ਪੰਜਾਬ ਦੀ ਪਹਿਚਾਣ ਜਿਨ੍ਹਾਂ ਲੋਕਾਂ ਨਾਲ ਜੋੜੀ ਹੈ, ਉਨ੍ਹਾਂ ਵਿਚ ਸੂਰਬੀਰ ਵੀ ਸ਼ਾਮਿਲ ਹਨ ਅਤੇ ਕਵੀਸ਼ਰ ਵੀ। ਇਹ ਦੋਵੇਂ ਗੁਣਾਂ ਵਾਲੇ ਲੋਕ ਦਰਅਸਲ ਇਕ ਦੂਜੇ ਦੇ ਪੂਰਕ ਹਨ। ਸੂਰਮੇ ਨੂੰ ਉਹਦੇ ਫਰਜ਼ ਲਈ ਵੰਗਾਰਨ ਦਾ ਕੰਮ ਕਵੀ ਦਾ ਹੈ। ਆਪਣੇ ਬਲੀਦਾਨ ਅਤੇ ਸੂਰਮਗਤੀ ਸਦਕਾ, ਕਵੀਸ਼ਰ ਦੇ ਰਚਨਾ ਸੰਸਾਰ ਵਿਚ ਆਪਣੇ ਖੂਨ ਨਾਲ ਰੰਗ ਭਰਨਾ ਸੂਰਬੀਰ ਦੇ ਹਿੱਸੇ ਆਇਆ। ਪੰਜਾਬੀ ਕਵਿਤਾ ਵਿਚ 'ਕਵੀਸ਼ਰੀ ਪਰੰਪਰਾ', ਜਿਸ ਵਿਚ ਕਵਿਤਾ ਦਾ ਸਮੂਹਿਕ ਗਾਇਨ ਹੁੰਦਾ ਹੈ ਅਤੇ ਜਥੇ ਦਾ ਆਗੂ ਕਵੀ ਵਿਆਖਿਆਕਾਰ ਵੀ ਹੁੰਦਾ ਹੈ, ਉਨੀਵੀਂ ਸਦੀ ਵਿਚ ਹੀ ਚੰਗੀ ਤਰ੍ਹਾਂ ਪ੍ਰਗਟ ਹੁੰਦੀ ਨਜ਼ਰ ਆਉਂਦੀ ਹੈ। ਇਹ ਪਰੰਪਰਾ ਵੀਹਵੀਂ ਸਦੀ ਵਿਚ ਆਪਣੇ ਪੂਰੇ ਜਲੌਅ ਵਿਚ ਸਰੋਤਾ ਵਰਗ ਦੇ ਸਨਮੁੱਖ ਹੁੰਦੀ ਹੈ। ਆਮ ਤੌਰ 'ਤੇ ਕਵੀਸ਼ਰੀ ਦਾ ਸ਼ੌਕ ਮਾਲਵਾ ਖਿੱਤੇ ਦਾ ਪਹਿਲਾ ਸ਼ੌਕ ਰਿਹਾ ਹੈ। ਮਾਲਵੇ ਦੇ ਲੋਕ-ਨਾਇਕਾਂ ਵਿਚ ਡਾਕੂ, ਸਾਧ ਜਾਂ ਕਵੀਸ਼ਰ ਨੂੰ ਹੀ ਗਿਣਿਆ ਜਾਂਦਾ ਸੀ।

ਬਾਬੂ ਰੱਜਬ ਅਲੀ ਅਤੇ ਮਾਘੀ ਸਿੰਘ ਜਿਹੇ ਪ੍ਰਸਿੱਧ ਕਵੀਸ਼ਰਾਂ ਦੇ ਸਾਹਿਤ ਤੇ ਖੋਜ ਕਰਨ ਵਾਲੇ ਵਿਦਵਾਨ ਅਜਮੇਰ ਸਿੰਘ ਹੋਰਾਂ ਦੇ ਮੁਤਾਬਿਕ 'ਕਵੀਸ਼ਰੀ ਵਿਚ ਕਾਵਿ ਦੇ ਨਿਆਰੇ ਸਰੂਪ ਤੇ ਗਾਇਣ ਦੀ ਸੁਤੰਤਰ ਸ਼ੈਲੀ ਮੌਜੂਦ ਹੈ। ਕਵੀਸ਼ਰੀ ਸ਼ਬਦ ਤੇ ਸੁਰ ਦੀ ਖੇਡ ਹੈ। ਛੰਦ, ਕਵੀਸ਼ਰੀ ਦਾ ਸਰੀਰ ਹੈ ਅਤੇ ਰਸ ਉਸ ਦੀ ਆਤਮਾ ਹੈ। ਪਿੰਗਲ ਤੋਂ ਬਿਨਾਂ ਕਵੀਸ਼ਰੀ ਨਹੀਂ ਹੋ ਸਕਦੀ। ਕਵੀਸ਼ਰੀ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ

ਕਵੀਸ਼ਰੀ ਇਕ ਅਜਿਹਾ ਕਾਵਿ-ਰੂਪ ਹੈ ਜੋ ਲੋਕ-ਭਾਸ਼ਾ ਤੇ ਲੋਕ-ਮੁਹਾਵਰੇ ਵਿਚ, ਅਖਾੜੇ ਦੀ ਪ੍ਰਸਥਿਤੀ ਤੇ ਸੀਮਾ ਨੂੰ ਦ੍ਰਿਸ਼ਟੀਗੋਚਰ ਰੱਖਦਿਆਂ ਛੋਟੇ ਤੋਂ ਛੋਟੇ ਵਿਸ਼ੇ ਤੋਂ ਲੈ ਕੇ ਦੀਰਘ ਤੋਂ ਦੀਰਘ ਵਿਸ਼ੇ ਤੱਕ, ਪਿੰਗਲ ਦੇ ਛੰਦਾਂ, ਪਿੰਗਲ ਤੋਂ ਵਿਗਸਤ ਹੋਏ ਨਵੇਂ ਛੰਦਾਂ ਅਤੇ ਨਵੀਆਂ ਤਰਜ਼ਾਂ (ਲੋਕ-ਗੀਤਾਂ ਦੇ ਰੂਪ ਬੋਲੀਆਂ, ਕਲੀਆਂ ਆਦਿ) ਦੇ ਆਧਾਰ ਉਤੇ ਸਿਰਜਿਆ, ਗਾਇਆ ਤੇ ਮਾਣਿਆ ਜਾਂਦਾ ਹੈ।

ਕਵੀਸ਼ਰੀ ਇਕ ਸੁਤੰਤਰ ਕਾਵਿ ਰੂਪ ਹੈ। ਪੰਜਾਬੀ ਦੇ ਕਿਸੇ ਵੀ ਵਿਦਵਾਨ ਨੇ ਕਵੀਸ਼ਰੀ ਨੂੰ ਇਕ ਸੁਤੰਤਰ ਕਾਵਿ-ਰੂਪ ਦੇ ਤੌਰ ਉੱਤੇ ਨਾ ਵੇਖਿਆ ਹੈ ਨਾ ਪਰਖਿਆ ਹੈ। ਕਵੀਸ਼ਰੀ ਨੂੰ ਆਮ ਤੌਰ ਉਤੇ ਕਿੱਸਾ-ਕਾਵਿ ਨਾਲ ਰਲਗੱਡ ਕੀਤਾ ਜਾਂਦਾ ਰਿਹਾ ਹੈ।

**(ਮਾਘੀ ਸਿੰਘ ਕਵੀਸ਼ਰ ਜੀਵਨ ਤੇ ਰਚਨਾ ਸਫ਼ਾ ੨੯)**

ਇਸ ਕਾਵਿ-ਰੂਪ ਬਾਰੇ ਚਰਚਾ ਛੇੜਨ ਤੋਂ ਬਾਅਦ ਅਸੀ ਵੀਹਵੀ ਸਦੀ ਦੇ ਦੂਜੇ ਅੱਧ ਦੇ ਇਕ ਉਸਤਾਦ ਕਵੀਸ਼ਰ ਸੰਤ ਜੀਵਨ ਸਿੰਘ ਕਵੀਸ਼ਰ ਦੀ ਗੱਲ ਕਰਨੀ ਚਾਹਾਂਗੇ। ਕਵੀਸ਼ਰ ਜੀ ਆਪਣੇ ਜਨਮ ਤੋਂ ਹੀ 'ਅਕਾਲ ਦੇ ਪੰਥ' ਨਾਮਧਾਰੀ ਪੰਥ ਨਾਲ ਜੁੜੇ ਹੋਏ ਸਨ। ਉਨ੍ਹਾਂ ਦਾ ਜੱਦੀ ਪਿੰਡ ਤਾਂ ਸਿੰਘਪੁਰਾ (ਅੰਮ੍ਰਿਤਸਰ) ਸੀ ਜਿਸ ਦਾ ਪਹਿਲਾ ਨਾਂ ਫੈਜ਼ਲਾਪੁਰ ਸੀ। ਨਵਾਬ ਕਪੂਰ ਸਿੰਘ ਹੋਰਾਂ ਨੇ ਦਲ ਖਾਲਸੇ ਦੇ ਸਮੇਂ ਵਿਚ ਇਸ ਦਾ ਨਾਂ ਸਿੰਘਪੁਰਾ ਕਰ ਦਿੱਤਾ ਅਤੇ ਆਪਣੇ ਨਾਲ ਦੇ ਕੁਝ ਸਿੰਘਾਂ ਨੂੰ ਇਥੇ ਵਸਾ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਜਗੀਰੂ ਸੋਚ ਅਤੇ ਬਸਤੀਵਾਦੀਆਂ ਦੀ ਗੁਲਾਮੀ ਝੱਲ ਰਹੇ ਮਲੇਛ ਖਾਲਸੇ ਨੂੰ ਸੰਤ ਖਾਲਸੇ ਵਿਚ ਪਰਵਰਤਿਤ ਕੀਤਾ ਤਾਂ ਸਿੰਘਪੁਰੇ ਵਿਚ ਵੀ ਸਿੱਖੀ ਦਾ ਬੂਟਾ ਮੁੜ ਪ੍ਰਫੁਲਿਤ ਹੋ ਗਿਆ। ਕਵੀਸ਼ਰ ਜੀ ਦਾ ਜਨਮ ੧੯੨੦ ਈਸਵੀ ਵਿਚ ਸਿੰਘਪੁਰੇ ਦੇ ਕਾਰੀਗਰ ਸਿੰਘ ਭਾਈ ਤਾਰਾ ਸਿੰਘ ਅਤੇ ਮਾਤਾ ਕਰਮ ਕੌਰ ਦੇ ਘਰ ਹੋਇਆ। ਮਾਤਾ ਦੇ ਪੇਕੇ ਮਾਝੇ ਦੇ ਪ੍ਰਸਿੱਧ ਪਿੰਡ ਵਲਟੋਹੇ ਵਿਚ ਸਨ। ਇਥੇ ਵੀ ਸਿੱਖੀ ਦੀਆ ਜੜ੍ਹਾਂ ਬਹੁਤ ਡੂੰਘੀਆਂ ਸਨ। ਪਰਿਵਾਰਿਕ ਸਥਿਤੀ ਕੁਝ ਇਸ ਤਰ੍ਹਾਂ ਦੀ ਬਣ ਗਈ ਕਿ ਜੀਵਨ ਸਿੰਘ ਦੀ ਜੁਆਨੀ ਦਾ ਕਾਫੀ ਹਿੱਸਾ ਉਸ ਦੇ ਨਾਨਕੇ ਪਿੰਡ ਵਲਟੋਹੇ ਵਿਚ ਹੀ ਬਤੀਤ ਹੋਇਆ। ਇਸੇ ਸਮੇਂ ਪ੍ਰਾਇਮਰੀ ਤੱਕ ਦੀ ਮੁੱਢਲੀ ਵਿਦਿਆ ਸੁਰ ਸਿੰਘ ਤੋਂ ਪੜ੍ਹੀ ਅਤੇ ਫਿਰ ਪੱਟੀ ਦੇ ਨੇੜੇ ਪਿੰਡ ਆਸਲ ਉਤਾੜ ਦੇ ਨਿਰਮਲੇ ਸੰਤਾਂ ਦੇ ਡੇਰੇ ਤੇ ਪੁੱਜ ਗਏ। ਸਾਧੂਆਂ ਦੇ ਇਹ ਡੇਰੇ ਵੀ ਤਤਕਾਲੀਨ ਪੰਜਾਬ ਵਿਚ ਧਾਰਮਿਕ ਵਿਦਿਆ ਦੇ ਕੇਂਦਰ ਸਨ। ਕੋਈ ਨਿਪਟ ਅਨਪੜ੍ਹ ਬੋਲੀਕਾਰ ਆਪਣੀ ਵਿਦਿਅਕ ਯੋਗਤਾ ਦੀ ਅਣਹੋਂਦ ਬਾਰੇ ਇਉਂ ਦੱਸਦਾ ਹੈ -

"ਨਾ ਮੈਂ ਮੇਲਣੇ ਪੜ੍ਹੀ ਗੁਰਮੁਖੀ,
ਨਾ ਬੈਠਾਂ ਸਾਂ ਡੇਰੇ।
ਨਿਤ ਨਵੀਆਂ ਮੈਂ ਜੋੜਾਂ ਬੋਲੀਆਂ,
ਉੱਠ ਕੇ ਮੂੰਹ ਹਨੇਰੇ।"

ਸੰਤਾਂ ਦੇ ਇਸ ਡੇਰੇ ਵਿਚੋਂ ਹੀ ਸਿੱਖ ਧਾਰਮਿਕ ਗ੍ਰੰਥਾਂ, ਰਮਾਇਣ, ਮਹਾਂਭਾਰਤ ਅਤੇ ਕੁਝ ਕੁਝ ਵੇਦਾਂਤ ਦਾ ਗਿਆਨ ਹਾਸਲ ਕਰਨ ਦੇ ਨਾਲ ਨਾਲ ਪਿੰਗਲ ਦਾ ਅਧਿਐਨ ਵੀ ਕੀਤਾ। ਇਸ ਤਰ੍ਹਾਂ ਕਵਿਤਾ ਦੀ ਚੇਟਕ ਵੀ ਇਥੇ ਹੀ ਲੱਗੀ ਅਤੇ ਹੁਣ ਛੰਦਾ ਬੰਦੀ ਵਿਚ ਮੁਹਾਰਿਤ ਵੀ ਹੋ ਗਈ। ਵਲਟੋਹੇ ਦੇ ਗਿਆਨੀ ਬਖਸ਼ੀਸ਼ ਸਿੰਘ ਸਫਰੀ, ਨਾਮਧਾਰੀ ਦਰਬਾਰ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਹੀ ਉੱਘੇ ਕਵੀ ਸਨ। ਉਨ੍ਹਾਂ ਦੀ ਸੰਗਤ ਨਾਲ ਜੀਵਨ ਸਿੰਘ ਦੀ ਪ੍ਰਤਿਭਾ ਵਿਚ ਛਿਪਿਆ ਹੋਇਆ ਕਵਿਤਾ ਦਾ ਸੋਮਾ ਫੁੱਟ ਪਿਆ। ਇਸੇ ਪਿੰਡ ਦੇ ਸਾਥੀ ਸਮੁੰਦ ਸਿੰਘ ਹੋਰਾਂ ਦੇ ਨਾਲ ਮਿਲ ਕੇ ਜੀਵਨ ਸਿੰਘ ਹੋਰਾਂ ਨੇ ੧੯੫੦ ਈ. ਵਿਚ ਆਪਣਾ ਪਹਿਲਾ ਕਵੀਸ਼ਰੀ ਜਥਾ ਸਿਰਜ ਲਿਆ। ਛੇਤੀ ਹੀ ਉਹ ਆਪਣੇ ਆਲੇ ਦੁਆਲੇ ਵਿਚ ਆਪਣੀ ਟੁਣਕਵੀਂ ਆਵਾਜ਼, ਪ੍ਰਸੰਗ ਦੀ ਠੋਸ ਅਤੇ ਠੇਠ ਪੇਸ਼ਕਾਰੀ ਸਦਕੇ ਇਕ ਵਧੀਆ ਕਵੀਸ਼ਰ ਜਿਉਂ ਸਥਾਪਿਤ ਹੋ ਗਏ। ਪੱਟੀ ਕੋਲ ਦੇ ਪਿੰਡ ਮੁਗਲਵਾਲ ਦੇ ਨੌਜੁਆਨ ਸਵਿੰਦਰ ਸਿੰਘ ਨਾਲ ੧੯੫੮ ਈ. ਵਿਚ ਉਨ੍ਹਾਂ ਦਾ ਸੰਪਰਕ ਹੋਇਆ ਅਤੇ ੧੯੬੩ ਈ: ਵਿਚ ਸੰਤਾਂਵਾਲੀ (ਜ਼ਿਲ੍ਹਾ ਸਿਰਸਾ) ਦੇ ਹਰਵੇਲ ਸਿੰਘ ਸ਼ਾਮਲ ਹੋਏ। ਤਿੰਨਾਂ ਦਾ ਇਹ ਜਥਾ ੧੫ ਮਾਰਚ, ੨੦੦੦ ਈ: ਤੱਕ ਸੰਤਾਂ ਦੇ ਅਕਾਲ ਚਲਾਣੇ ਤੱਕ ਕਾਇਮ ਰਿਹਾ। ਵੈਸੇ ਸੰਤ ਜੀ ਲੱਕੜ ਦੇ ਵੀ ਬਹੁਤ ਵਧੀਆ ਕਾਰੀਗਰ ਸਨ ਅਤੇ ਕੁਝ ਸਮਾਂ ਪੱਟੀ ਵਿਚ ਕੰਮ ਵੀ ਕੀਤਾ ਸੀ।

੧੯੬੦ ਈ: ਵਿਚ ਆਪ ਨੇ ਜੀਵਨ ਨਗਰ ਵਿਖੇ ਡੇਰਾ ਲਾ ਲਿਆ। ਛੋਟੇ ਚੇਲੇ ਹਰਵੇਲ ਸਿੰਘ ਦੇ ਨਾਲ ੧੯੭੦ ਈ: ਵਿਚ ਸਿਰਸਾ ਸ਼ਹਿਰ ਵਿਖੇ ਜਾ ਬਿਰਾਜੇ ਜਿਥੇ ਉਹ ਤਕਰੀਬਨ ਪੰਝੀ ਵਰ੍ਹੇ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦੀ ਬਿਰਧ ਅਵਸਥਾ ਨੂੰ ਧਿਆਨ ਵਿਚ ਰੱਖਦਿਆਂ ੧੯੯੫ ਈ: ਤੋਂ ਸ੍ਰੀ ਭੈਣੀ ਸਾਹਿਬ ਦੇ ਗੁਰੂ ਘਰ ਵਿਖੇ ਹੀ ਟਿਕ ਜਾਣ ਦਾ ਹੁਕਮ ਲਾ ਦਿੱਤਾ ਜਿਥੇ ਉਹ ਅੰਤਿਮ ਸਵਾਸਾਂ ਤੱਕ ਰਹੇ। ਉਨ੍ਹਾਂ ਦਾ ਸਪੁੱਤਰ ਅਰਜਨ ਸਿੰਘ 'ਅਜ਼ਾਦ' ਵੀ ਆਪਣੇ ਪਿਤਾ ਪੁਰਖੀ ਗੁਣਾਂ ਸਦਕਾ ਵਧੀਆ ਕਵੀ ਅਤੇ ਸਾਹਿਤ ਰਸੀਆ ਹੈ। ਸਪੁੱਤਰੀ ਬੀਬੀ ਜੋਗਿੰਦਰ ਕੌਰ ਫਿਰੋਜ਼ਪੁਰ ਜ਼ਿਲ੍ਹੇ ਵਿਚ ਨਿਵਾਸ ਰੱਖਦੀ ਹੈ।

ਸੰਤ ਜਿਊਣ ਸਿੰਘ ਕਵੀਸ਼ਰ ਰਚਿਤ ਪ੍ਰਸੰਗਾਂ ਦੀ ਸੰਖਿਆ ੬੫ ਤੋਂ ੭੦ ਦੇ ਦਰਮਿਆਨ ਹੈ। ਜਿਨ੍ਹਾਂ ਵਿਚੋਂ ਕੁਝ ਕੁ ਨਾਂ ਇਸ ਤਰ੍ਹਾਂ ਹਨ – ਕਾਰੂੰ ਬਾਦਸ਼ਾਹ ਤੇ ਗੁਰੂ ਨਾਨਕ, ਵਲੀ ਕੰਧਾਰੀ, ਮਾਤਾ ਜੀਤੋ ਦਾ ਸੁਪਨਾ, ਖਾਲਸਾ ਸਾਜਨਾ, ਨਾਮਧਾਰੀ ਪੰਥ ਦੀ ਸਾਜਨਾ, ਮਲੇਰਕੋਟਲਾ, ਰਾਇਕੋਟ ਅਤੇ ਅੰਮ੍ਰਿਤਸਰ ਦੇ ਸ਼ਹੀਦੀ ਸਾਕੇ, ਕ੍ਰਿਸ਼ਨ ਸੁਦਾਮਾ, ਸ਼ਹੀਦ ਗੁਰੂ ਅਰਜੁਨ ਦੇਵ ਜੀ, ਸ਼ਹੀਦ ਗੁਰੂ ਤੇਗ ਬਹਾਦਰ ਜੀ, ਸਾਕਾ ਸਿਰਹੰਦ, ਸ਼ਹੀਦ ਭਾਈ ਮਨੀ ਸਿੰਘ, ਸ਼ਹੀਦ ਭਾਈ ਤਾਰੂ ਸਿੰਘ, ਬਾਬਾ ਦੀਪ ਸਿੰਘ ਦਾ ਪ੍ਰਸੰਗ, ਗੁਰੂ ਅਮਰਦਾਸ ਦਾ ਪ੍ਰਸੰਗ, ਤਪੇ ਦੀ ਸਾਖੀ, ਅਵਤਾਰ ਪਾਤਸ਼ਾਹੀ ਬਾਰ੍ਹਵੀਂ, ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੇਹਾਵਾਸਨ, ਸਾਕਾ ਚਮਕੌਰ, ਜੰਗ ਭੰਗਾਣੀ, ਮਹਾਰਾਣੀ ਜਿੰਦਾਂ, ਗੁਰਗੱਦੀ ਸਤਿਗੁਰੂ ਜਗਜੀਤ ਸਿੰਘ, ਛੱਬੀ ਵੈਸਾਖ ਦਾ ਪ੍ਰਸੰਗ, ਇੰਗਲੈਂਡ ਵਿਚ ਮੀਂਹ ਦੀ ਸਾਖੀ, ਭਾਈ ਰਾਇ ਸਿੰਘ ਦਾ ਪ੍ਰਸੰਗ ਇਤਿ ਆਦਿ। ਜ਼ਾਹਿਰ ਹੈ ਕਿ ਉਨ੍ਹਾਂ ਨੇ ਜ਼ਿਆਦਾਤਰ ਸਿੱਖ ਅਤੇ ਨਾਮਧਾਰੀ ਇਤਿਹਾਸ ਨੂੰ ਆਪਣੇ ਕਲੇਵਰ ਵਿਚ ਲੈਣ ਵਾਲੇ ਵਿਸ਼ਿਆਂ 'ਤੇ ਹੀ ਹੱਥ ਅਜ਼ਮਾਇਆ ਹੈ। ਕੌਮੀ ਆਜ਼ਾਦੀ ਦੇ ਪਰਵਾਨੇ ਸ਼ਹੀਦ ਭਗਤ ਸਿੰਘ ਦਾ ਪ੍ਰਸੰਗ ਵੀ ਉਨ੍ਹਾਂ ਆਪਣੇ ਵਿਲੱਖਣ ਅੰਦਾਜ਼ ਵਿਚ ਪੇਸ਼ ਕੀਤਾ ਹੈ। ਉਨ੍ਹਾਂ ਦੇ ਬਹੁਤ ਸਾਰੇ ਪ੍ਰਸੰਗ ਉਨ੍ਹਾਂ ਦੀ ਆਵਾਜ਼ ਵਿਚ ਰੀਕਾਰਡ ਵੀ ਹੋ ਚੁੱਕੇ ਹਨ ਅਤੇ ਹੱਥ ਲਿਖਤ ਪ੍ਰਸੰਗ ਸਾਰੇ ਦੇ ਸਾਰੇ ਨਾਮਧਾਰੀ ਦਰਬਾਰ ਦੀ ਸੁਰੱਖਿਆ ਵਿਚ ਪੁੱਜ ਗਏ ਹਨ।

ਨਾਮਧਾਰੀ ਜਗਤ ਆਪਣੇ ਜੀਵਤ ਸਤਿਗੁਰੂ ਵਿਚ ਭਰੋਸਾ ਰੱਖਦਾ ਹੈ ਜੋ ਉਨ੍ਹਾਂ ਨੂੰ ਸਿੱਖਾਂ ਦੇ ਦੂਜੇ ਫਿਰਕਿਆਂ ਨਾਲੋਂ ਵੱਖਰਿਆਉਂਦਾ ਹੈ। ਵਰਤਮਾਨ ਗੱਦੀਨਸ਼ੀਨ ਸਤਿਗੁਰੂ ਜਗਜੀਤ ਸਿੰਘ ਤੋਂ ਕਵੀਸ਼ਰ ਜੀ ਨੂੰ ਚੋਖਾ ਮਾਨ-ਸਨਮਾਨ ਮਿਲਿਆ ਹੈ। ਸਿੱਖੀ ਦੀਆਂ ਬਰੀਕ ਰਮਜ਼ਾਂ ਨੂੰ ਆਪਣੇ ਹਲਕੇ ਫੁਲਕੇ ਢੰਗ ਨਾਲ ਸਿੱਧੀ ਸਾਦੀ ਠੇਠ ਮੁਹਾਵਰੇਦਾਰ ਟਕਸਾਲੀ ਪੰਜਾਬੀ ਵਿਚ ਸਮਝਾਉਣ ਸਦਕਾ ਅਤੇ ਗੁਰੂ ਅਤੇ ਸਿੱਖ ਦੇ ਰਿਸ਼ਤੇ ਨੂੰ ਮਜ਼ਬੂਤੀ ਪ੍ਰਦਾਨ ਕਰਨ ਵਾਲੇ ਉਨ੍ਹਾਂ ਦੇ ਯਤਨਾ ਸਦਕਾ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਅਜੋਕੇ ਯੁੱਗ ਦਾ ਭਾਈ ਗੁਰਦਾਸ ਕਹਿ ਕੇ ਉਚਿਆਇਆ ਹੈ। ਕਵੀਸ਼ਰ ਜੀ ਵੀ ਆਪਣੇ ਇਸ਼ਟ ਗੁਰੂ ਦੇਵ ਦੇ ਸਰਬਕਾਲੀ ਸਰਗੁਣ ਸਰੂਪ ਦਾ ਇਉਂ ਬਖਾਨ ਕਰਦੇ ਹਨ :-

"ਦਾਨੀਆਂ ਦੇ ਦਾਨੀ ਸਤਿਗੁਰੂ ਜਗਜੀਤ ਸਿੰਘ,
ਸਰਗੁਣ ਸਰੂਪ ਵਿਚ ਆਪ ਨਿਰੰਕਾਰ ਆ।
ਸੀਸ ਉਤੇ ਝੁੱਲਦਾ ਨਿਰੰਜਨੀ ਛਤਰ ਚੌਰ,
ਜੀਹਦੀ ਛਾਇਆ ਥੱਲੇ ਸੁਖੀ ਵੱਸੇ ਸੰਸਾਰ ਆ।
ਰੋਮ ਰੋਮ ਮਹਿਕ ਸਤੋ-ਗੁਣੀ ਖੇੜਾ ਖੁਸ਼ੀ ਟਹਿਕ,
ਸੱਚ ਸੁੱਚ ਸੰਜਮ ਦਾ ਪੁਤਲਾ ਸਾਕਾਰ ਆ।
ਚਿਹਰਾ ਨੂਰੋ ਨੂਰ ਨਾਮ ਨੇਤਰੀਂ ਸਰੂਰ ਸੁਖ,
ਝਲਕ ਪਲਕ ਠੰਢੀ-ਠਾਰ ਜਹੀ ਫੁਹਾਰ ਆ।

ਗਿਣਤੀ ਦਾ ਮਾਹਰ ਜੇ ਕੋਈ ਗਿਣੇ ਤਾਰੇ ਅੰਬਰਾਂ ਦੇ,
ਸੱਕਦਾ ਨਹੀਂ ਗਿਣ ਉਹ ਵੀ ਤੇਰੇ ਉਪਕਾਰ ਆ।
ਜਿਸ ਨੂੰ ਜਣਾਵੇਂ ਉਹੀ ਜਾਣਦਾ ਕਮਾਲ ਤੇਰਾ,
ਜਿਸ ਨੂੰ ਭੁਲਾਵੇਂ ਗੋਤੇ ਖਾਵੇ ਵਿਚਕਾਰ ਆ।
ਪਰਖ ਵਾਲਾ ਪਰਚਾ ਨਾ ਪਾਵੀਂ ਕਿਸੇ ਜੀਵ ਤਾਈਂ,
ਲੜ ਲੱਗਿਆਂ ਦੀ ਲਾਜ ਰੱਖਣੀ ਸੰਭਾਰ ਆ।
'ਜੀਵਨ' ਗੁਜ਼ਾਰਾਂ ਤੇਰੇ ਚਰਨਾਂ 'ਚ ਚਾਹ ਮੇਰੀ
ਰਹਾਂ ਪਲੋਕ ਵਿਚ ਤੇਰਾ ਸੇਵਾਦਾਰ ਆ।"

ਆਪਣੇ ਸਤਿਗੁਰੂ ਦੀ ਸਾਦਾ ਰਹਿਣੀ ਬਹਿਣੀ ਦੇ ਹਵਾਲੇ ਨਾਲ ਵੀ ਉਨ੍ਹਾਂ ਨੂੰ ਪ੍ਰਣਾਮ ਕੀਤੀ ਗਈ ਹੈ :-

"ਜੱਗ ਦੇ ਸ਼ਿੰਗਾਰ ਮਾਤ ਪਾਏ ਜੀਹਦੀ ਸਾਦਗੀ ਨੇ,
ਐਸੇ ਮਹਾਰਾਜ ਤਾਈਂ ਮੇਰੀ ਨਮਸ਼ਕਾਰ ਏ।"

ਸਤਿਗੁਰੂ ਅਰਾਧਨਾ ਵਾਸਤੇ, ਮੰਗਲਾਚਰਣ ਜੋ ਕਵੀਸ਼ਰੀ ਪਰੰਪਰਾ ਦਾ ਅਭਿੰਨ ਅੰਗ ਹੈ। ਇਸ ਵਿਚ ਉਹ ਆਦਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹਾਜ਼ਰ ਹਜ਼ੂਰ ਜੀ ਤੱਕ ਸਾਰੇ ਸਿੱਖ ਇਤਿਹਾਸ ਨੂੰ ਕਾਨੀਬੰਦ ਕਰ ਗਏ ਹਨ। ਸਿਰਫ ਦੋ ਤੁਕਾਂ ਵਿਚ ਹੀ ਸਬੰਧਿਤ ਸਤਿਗੁਰੂ ਜੀ ਨਾਲ ਜੁੜੇ ਹੋਏ ਵਿਸ਼ੇਸ਼ ਗੁਣਾਂ ਦਾ ਗਾਇਨ ਕਰਦੇ ਹਨ। ਕਵੀਸ਼ਰੀ ਸਾਹਿਤ ਵਿਚ ਉਨ੍ਹਾਂ ਦੀ ਇਸ ਅਰਦਾਸ ਰੂਪੀ ਰਚਨਾ ਦਾ ਉੱਚ ਮੁਲੰਕਣ ਕੀਤਾ ਜਾਏਗਾ ਕਿਉਂ ਜੁ ਸੁਚੱਜੀ ਸ਼ਬਦ ਜੜਤ ਅਤੇ ਖ਼ਿਆਲ ਉਡਾਰੀ ਦੀ ਅਮੀਰੀ ਸਦਕਾ ਇਹ ਕਾਵਿ ਚਿਰ ਸਥਾਈ ਮਹੱਤਵ ਬਣਾ ਲਵੇਗਾ। ਕੁਝ ਕੁ ਟੂਕਾਂ ਹਾਜ਼ਰ ਹਨ :

"ਪ੍ਰਿਥਮੇ ਸਿਮਰ ਭਗੌਤੀ ਨੂੰ
ਗੁਰ ਨਾਨਕ ਨਾਮ ਧਿਆਇਆ ਏ,
ਜਿਸ ਤੋੜ ਕੇ ਸੰਗਲ ਭਰਮਾਂ ਦੇ
ਇਨਸਾਨ ਅਜ਼ਾਦ ਕਰਾਇਆ ਏ।"

...........

"ਰਾਮ ਦਾਸ ਗੁਰ ਸੋਢੀ ਦੇ
ਚਰਨਾਂ ਤੇ ਸੀਸ ਝੁਕਾਇਆ ਏ।
ਕਾਵਾਂ ਤੋਂ ਹੰਸ ਬਨਾਵਣ ਲਈ
ਜਿਸ ਸੁਧਾ ਸਰੋਵਰ ਲਾਇਆ ਏ।
ਪੰਜਵੇਂ ਗੁਰ ਸਾਗਰ ਸ਼ਾਂਤੀ ਦੇ
ਮਾਲਕ ਸਿਰਤਾਜ ਸ਼ਹੀਦਾਂ ਦੇ।
ਵੈਰੀ ਦਾ ਭੈ ਦੂਰ ਕਰੋ
ਤੇ ਅੰਗ ਸੰਗ ਰਹੋ ਗਰੀਬਾਂ ਦੇ।"

...........

"ਤੇਗ ਬਹਾਦਰ ਹਿੰਦ ਦੀ ਚਾਦਰ
ਸਾਦਰ ਸੀਸ ਝੁਕਾਇਆ ਏ।
ਮੈਨੂੰ ਕਾਵਿ ਦੇ ਸਿੰਧ 'ਚੋਂ ਪਾਰ ਕਰੋ
'ਮੱਖਣ' ਨੂੰ ਜਿਵੇਂ ਤਰਾਇਆ ਏ।
ਦਸਵੇਂ ਗੁਰ ਦਾਤੇ ਅੰਮ੍ਰਿਤ ਦੇ
ਦੁਖੀਆਂ ਲਈ ਤੇਗ ਉਠਈ ਏ।
ਜਿਸ ਤੋਂ ਸ਼ਕਤੀ ਲੈ ਚਿੜੀਆਂ ਨੇ
ਬਾਜਾਂ ਦੀ ਅਲਖ ਮੁਕਾਈ ਏ।

...........

"ਗੁਰੂ ਰਾਮ ਸਿੰਘ ਹੈ ਰਾਮ ਰੂਪ
ਧਰ ਬਾਹਰਵਾਂ ਜਾਮਾ ਆਇਆ ਏ।
ਆ ਗਊ ਗਰੀਬ ਦੇ ਕਸ਼ਟ ਹਰੇ
ਕਲਿਜੁਗ ਵਿਚ ਸਤਿਜੁਗ ਲਾਇਆ ਏ।

...........

"ਪਰਨਾਮ ਮੇਰੀ ਉਸ ਖਾਲਸੇ ਨੂੰ
ਜੋ ਜਨਮਿਆ ਖੰਡੇ ਧਾਰ ਵਿਚੋਂ।
ਜੋ ਰਣ ਭੂਮੀ ਚਮਕੌਰ ਦੀ 'ਚੋਂ
ਸਰਹਿੰਦ ਦੀ ਖਾਸ ਦੀਵਾਰ ਵਿਚੋਂ।"

ਆਪਣੇ ਪ੍ਰੇਰਣਾ ਸਰੋਤਾਂ ਤੋਂ ਗੁਰ ਇਤਿਹਾਸ ਦੀ ਸ਼ੁੱਧ ਅਤੇ ਸਪੱਸ਼ਟ ਜਾਣਕਾਰੀ ਅਤੇ ਕਵਿਤਾ ਦੀ ਦਾਤ ਕਵੀਸ਼ਰ ਜੀ ਇਉਂ ਮੰਗਦੇ ਹਨ :-

"ਅਨੁਭਵ ਦੀ ਤਾਕੀ ਖੋਹਲ ਦਿਓ
ਮੇਰੇ ਰੋਸ਼ਨੀ ਵਿਚ ਦਿਮਾਗ ਹੋਵੇ।
ਪੂਰੀ ਇਤਿਹਾਸ ਦੀ ਖੋਜ ਕਰਾਂ
ਬੁੱਧੀ ਦਾ ਤੇਜ ਚਿਰਾਗ ਹੋਵੇ।
ਫੁਰਨੇ ਦੀ ਤੇਜ਼ ਕਟਾਰੀ ਲੈ
ਵਿਘਨਾਂ ਨੂੰ ਮਾਰ ਮੁਕਾ ਦੇਵਾਂ।
ਸ਼ੁਭ ਗੁਣਾਂ ਦੇ ਪੌਦੇ ਲਾ ਲਾ ਕੇ
ਕਵਿਤਾ ਦਾ ਬਾਗ ਸਜਾ ਦੇਵਾਂ।

...........

ਫੁੱਲ ਫੁੱਲ ਤੇ ਭਵਰੇ ਕੋਇਲਾਂ ਜਿਉਂ
ਬਣ ਹੰਸ ਸਰੋਤੇ ਬਹਿ ਜਾਵਣ।
'ਜੀਵਨ' ਦੇ ਕਾਵਿ ਬਗੀਚੇ 'ਚੋਂ
ਖੁਸ਼ਬੋ ਮਨ ਮੰਨੀ ਲੈ ਜਾਵਣ।"

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜਦੋਂ ਅਨੰਦਪੁਰ ਦੀਆਂ ਪਹਾੜੀਆਂ ਵਿਚ ਰਣਜੀਤ ਨਗਾਰਾ ਗੂੰਜਣ ਲੱਗਾ ਅਤੇ ਸਿੰਘ ਪਹਾੜੀ ਰਾਜਿਆਂ ਦੀਆਂ ਫੌਜਾਂ ਨਾਲ ਮਾਰਾ ਬਕਾਰਾ ਕਰਨ ਲੱਗੇ ਤਾਂ ਮੁਗਲ ਸੱਤਾ ਦੇ ਪਿਛਲੱਗ ਬਣੇ ਪਹਾੜੀ ਰਾਜਿਆਂ ਨੂੰ ਆਪਣੀ ਪ੍ਰਭੂਸੱਤਾ ਗੁਰੂ ਜੀ ਦੇ ਘੋੜਿਆਂ ਦੇ ਖੁਰਾਂ ਹੇਠ ਰੁਲਦੀ ਨਜ਼ਰ ਆਈ। ਨਾਲ ਹੀ ਜਨ ਸਾਧਾਰਨ ਵਿਚ ਕੌਮੀ ਸ੍ਵੈਮਾਨ ਦੀ ਚਿਣਗ ਲਗਾ ਕੇ, ਹਿੰਦੂ ਵਰਣ ਆਸ਼ਰਮ ਦੇ ਜਾਤਪਾਤੀ ਵਿਧਾਨ ਤੇ ਵੀ ਹੱਲਾ ਬੋਲਿਆ

ਜਾ ਰਿਹਾ ਸੀ। ਕਥਿਤ ਨੀਵੀਆਂ ਜਾਤਾਂ ਦੇ ਲੋਕਾਂ ਨੇ ਉਹ ਮੁਅਜਜ਼ੇ ਵਿਖਾਉਣੇ ਸਨ ਕਿ ਰਾਜਪੂਤਾਂ ਦਾ ਜਾਤੀ ਅਭਿਮਾਨ ਢਹਿ ਢੇਰੀ ਹੋ ਜਾਣਾ ਸੀ। ਇਨ੍ਹਾਂ ਇਤਿਹਾਸਕ ਕਾਰਨਾਂ ਦੀ ਪੜਚੋਲ ਕਰਦਾ ਹੋਇਆ "ਜੰਗ ਭੰਗਾਣੀ ਦੇ ਪ੍ਰਸੰਗ" ਵਿਚ ਰਾਜਾ ਭੀਮ ਚੰਦ ਕਹਿਲੂਰੀਆ ਗੁਰੂ ਜੀ ਨੂੰ ਆਪਣੀ ਰਿਆਸਤ ਤੁਰੰਤ ਛੱਡ ਦੇਣ ਦਾ ਅਲਟੀਮੇਟਮ ਦਿੰਦਾ ਹੈ। ਕਿਉਂਕਿ ਅਨੰਦਪੁਰ ਕੋਟ ਕਹਿਲੂਰ ਦੀ ਰਿਆਸਤ ਵਿਚ ਸੀ। ਇਨ੍ਹਾਂ ਸਤਰਾਂ ਵਿਚ ਠੇਠ ਪੰਜਾਬੀ ਮੁਹਾਵਰਾ ਵਰਤਿਆ ਹੈ :

"ਇਕ ਸੱਥ ਵਿਚ ਰਹਿਣ ਨਾ ਦੋ ਢੱਟੇ,
ਜੰਗਲ ਇਕ ਵਿਚ ਸ਼ੇਰ ਦੋ ਗੱਜਦੇ ਨਹੀਂ।
ਇਕ ਦੇਸ਼ ਵਿਚ ਰਹਿਣ ਨਾ ਦੋ ਰਾਜੇ
ਰਾਜ ਇਕ ਨਗਾਰੇ ਦੋ ਵੱਜਦੇ ਨਹੀਂ।
ਖਹਿ ਕੇ ਵਾਂਸ ਦੇ ਵਾਂਗ ਨਾ ਅੱਗ ਲਾਵੀਂ,
ਚੰਦਨ ਬਿਰਖ ਵਾਂਗੂ ਮਹਿਕਦਾਰ ਹੋ ਜਾ।
ਮੇਰੇ ਹੁਕਮ ਦੀ ਨਹੀਂ ਤਾਮੀਲ ਕਰਨੀ
ਮੇਰੀ ਰਾਜਧਾਨੀ ਵਿਚੋਂ ਬਾਹਰ ਹੋ ਜਾ।

............

ਮਹਿਰੇ ਜੱਟ ਤੇ ਨਾਈ ਤਰਖਾਣ ਛੀਂਬੇ,
ਇਨ੍ਹਾਂ ਸਾਥ ਕੀ ਤੇਰਾ ਨਿਭਾਵਣਾ ਏ।
ਰਾਜਪੂਤਾਂ ਦੇ ਧਨੁਸ਼ ਦੀ ਧਾਰ ਅੱਗੇ,
ਸੁੱਕੇ ਪੱਤਿਆਂ ਵਾਂਗ ਉਡ ਜਾਵਣਾ ਏ।
ਮਾਣ ਕਰੀਂ ਨਾ ਇਨ੍ਹਾਂ ਦੀ ਸ਼ਹਿ ਉਤੇ
ਵੇਲਾ ਸਾਂਭ ਕੇ ਤੇ ਪੱਬਾਂ ਭਾਰ ਹੋ ਜਾ।
ਮੇਰੇ ਹੁਕਮ ਦੀ ਨਹੀਂ ਤਾਮੀਲ ਕਰਨੀ,
ਮੇਰੀ ਰਾਜਧਾਨੀ ਵਿਚੋਂ ਬਾਹਰ ਹੋ ਜਾ।"

ਵੈਸੇ ਤਾਂ ਕੋਈ ਵੀ ਕਵੀਸ਼ਰ ਜਦੋਂ ਵੀ ਸਿੱਖ ਇਤਿਹਾਸ ਦਾ ਵਰਣਨ ਕਰਦਾ ਹੈ ਤਾਂ ਹੱਥ ਕਿਸੇ ਨਾ ਕਿਸੇ ਖ਼ੂਨੀ ਪੱਤਰੇ 'ਤੇ ਹੀ ਜਾ ਪੈਂਦਾ ਹੈ। ਪ੍ਰੰਤੂ ਇਸ ਇਤਿਹਾਸ ਦਾ ਇਕ ਨਿਵੇਕਲਾ ਸਾਕਾ ਹੈ ਮਾਛੂਵਾੜੇ ਦਾ ਪ੍ਰਸੰਗ। ਪਰਿਵਾਰ ਅਤੇ ਸਿੰਘਾਂ ਪਿਆਰਿਆਂ ਤੋਂ ਵਿਛੜਨ ਤੋਂ ਬਾਅਦ ਜਿਸ ਚੜ੍ਹਦੀ ਕਲਾ ਵਿਚ ਗੁਰੂ ਜੀ ਆਪਣੇ ਮਿੱਤਰ ਪਿਆਰ ਨੂੰ ਸੰਬੋਧਿਤ ਹੁੰਦੇ ਹਨ, ਮਨੁੱਖੀ ਜੁਰਅਤ ਦੇ ਇਤਿਹਾਸ ਵਿਚ ਇਸ ਤਰ੍ਹਾਂ ਦੀਆਂ ਮਿਸਾਲਾਂ ਬਹੁਤ ਘੱਟ ਹਨ। ਸਾਕਾ ਮਾਛੂਵਾੜੇ ਦਾ ਹੋਵੇ, ਕਲਮ ਕਵੀਸ਼ਰ ਜਿਊਣ ਸਿੰਘ ਦੀ ਹੋਵੇ ਅਤੇ ਬੋਲ ਸਵਿੰਦਰ ਸਿੰਘ ਅਤੇ ਹਰਵੇਲ ਸਿੰਘ ਦੇ ਹੋਣ ਸਮਾਂ ਫਿਰ ਕਿਵੇਂ ਨਾ ਖਲੋ ਜਾਵੇ :

"ਕੋਈ ਹੱਥ ਲੇਫ 'ਚੋਂ ਕੱਢਦਾ ਨਹੀਂ
ਕਹਿਰਾਂ ਦਾ ਕੱਕਰ ਪੈਂਦਾ ਏ।
ਥਰ ਹੋਇਆ ਪਾਣੀ ਨਦੀਆਂ ਦਾ
ਅੱਗੇ ਨੂੰ ਮੂਲ ਨਾ ਵਹਿੰਦਾ ਏ।
ਹਰ ਇਕ ਨੂੰ ਸੀਤ ਸਤਾਇਆ ਏ
ਅੰਬਰ ਦੇ ਹੰਝੂ ਚੋਂਦੇ ਨੇ।
ਇਕ ਮਾਨਸ ਕੀ ਹੈ ਬਾਤ ਕਹਾਂ
ਹੇ ਬਿਰਛ ਨਿਮਾਣੇ ਰੋਂਦੇ ਨੇ।

............

ਕਰਨਾ ਸੀ ਵਾਂਗ ਫਕੀਰਾਂ ਦੇ
ਇਸ ਨੂੰ ਜੇ ਯਾਰ ਜ਼ਮਾਨੇ ਨੇ।
ਕਉਡੀ ਤੋਂ ਖੋਟੇ ਹੀਰੇ ਨੇ,
ਫਿਰ ਕੰਮ ਨਹੀਂ ਕਿਸੇ ਖਜ਼ਾਨੇ ਨੇ।
ਜੇ ਇਸ ਵਿਓਗੀ ਹੋਣਾ ਸੀ,
ਕੀ ਲੋੜ ਸੀ ਫੇਰ ਸੰਜੋਗਾਂ ਦੀ।
ਕਿਉਂ ਲਿਖੇ ਸੰਜੋਗ ਵਿਧਾਤਾ ਨੇ,
ਵਹਿ ਜਾਂਦੀ ਕਲਮ ਵਿਜੋਗਾਂ ਦੀ।
ਤਨ ਤੇ ਇਸ ਲੀਰਾਂ ਪਾ ਕੇ ਜੇ
ਫਿਰਨਾ ਸੀ ਹੋ ਅਲਬੇਲਾ ਏ।

............

"ਤਖਤ ਤਾਜ ਤੇ ਬਾਜ ਕਿਥੇ,
ਕਿਥੇ ਪ੍ਰਸਾਦੀ ਹਾਥੀ ਏ?
'ਅਜੀਤ' ਕਿੱਥੇ 'ਜੁਝਾਰ' ਕਿੱਥੇ,
ਕਿੱਥੇ ਉਹ ਸੰਗੀ ਸਾਥੀ ਏ?
ਮਾਤਾ ਤੇ ਛੋਟੇ ਬਾਲਾਂ ਦਾ
ਹੁਣ ਹੋਣਾ ਫੇਰ ਨਾ ਮੇਲਾ ਏ।
ਲਾਹ ਭਾਰ ਜੀਸ ਤੋਂ ਤੁਰ ਆਇਆ
ਇਹ ਰਾਹੀ ਇਕ ਇਕੱਲਾ ਏ।"

............

" 'ਜੀਵਨ' ਜੀ ਦਾਤਾ ਜੀਵਨ ਦਾ,
ਜੀਵਨ ਦਾ ਰਾਹ ਨਿਵੇਲਾ ਏ।
ਪਾ ਪੂਰਨੇ ਪੂਰਨ ਪੁਰਖ ਰਿਹਾ,
ਇਹ ਰਾਹੀ ਇਕ ਇਕੇਲਾ ਏ।"

ਨਾਮਧਾਰੀ ਸਿੰਘਾਂ ਨੇ ਜਨਵਰੀ ੧੮੭੨ ਈ. ਵਿਚ ਮਲੇਰਕੋਟਲੇ ਦੇ ਰੱਕੜ ਵਿਚ ਫਿਰ ਪੁਰਾਤਨ ਸਿੱਖ ਸੂਰਬੀਰਾਂ ਦੇ ਇਤਿਹਾਸ ਦਾ ਨਵੀਨੀਕਰਨ ਹੀ ਤਾਂ ਕੀਤਾ ਸੀ। ਕਵੀਸ਼ਰ ਜੀ ਦੇ ਜਨਮ ਪਿੰਡ ਦੇ ਆਲ ਦੁਆਲੇ ਪੂਹਲਾ, ਡੱਲਵਾਂ, ਪੋਹੂ ਵਿੰਡ ਆਦਿ ਪਿੰਡ ਵੱਸਦੇ ਹਨ ਜੋ ਅਠਾਰਵੀਂ ਸਦੀ ਦੇ ਸ਼ਹੀਦ ਸਿੰਘਾਂ ਦੀਆਂ ਚਰਨ ਧੂੜਾਂ ਨਾਲ ਵਰੋਸਾਏ ਸਨ। ਅਜਿਹੇ ਆਲੇ ਦੁਆਲੇ ਵਿਚ ਪਰਵਾਨ ਚੜ੍ਹਿਆ ਬਾਲਕ ਸ਼ਹੀਦੀਆਂ ਦੇ ਚਾਉ ਤੇ ਉਮਾਹ ਨਾਲ ਨਦਰੀ ਨਦਰਿ ਨਿਹਾਲ ਕਿਵੇਂ ਨਾ ਹੋਇਆ ਹੋਏਗਾ। ਇਸ ਲਈ ਸ਼ਹੀਦਾਂ ਦੇ ਪ੍ਰਸੰਗਾਂ

ਦਾ ਵਰਣਨ ਕਰਨ ਲੱਗਿਆਂ ਉਨ੍ਹਾਂ ਦੇ ਚਿਹਿਰਿਆਂ 'ਤੇ ਲਾਲੀਆਂ ਚਮਕ ਜਾਂਦੀਆਂ ਸਨ ਅਤੇ ਬੀਰ ਰਸ ਕਵਿਤਾ ਦਾ ਪ੍ਰਮੁੱਖ ਰਸ ਬਣ ਜਾਂਦਾ ਸੀ। ਮਲੇਰ ਕੋਟਲੇ ਵਿਚ ਰੜ ਪਿੰਡ ਦੇ ਬਾਲ ਬਿਸ਼ਨ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਵਲੋਂ ਬੇਮੁੱਖ ਹੋ ਕੇ, ਜੁਆਨੀ ਮਾਨਣ ਦੇ ਮੌਕੇ, ਲੁਧਿਆਣੇ ਦੇ ਡੀ. ਸੀ. ਕਾਵਨ ਨੇ ਆਪਣੀ ਮੇਮ ਦੀ ਸਿਫਾਰਸ਼ ਤੇ ਦੇਣੇ ਚਾਹੇ। ਪ੍ਰੰਤੂ ਬਿਸ਼ਨ ਸਿੰਘ ਦੀ ਮਾਰਫਤ ਕਵੀਸ਼ਰ ਜੀ ਜੋ ਜੁਆਬ ਦਿੰਦੇ ਹਨ ਉਹ ਉਸ ਦੇ ਚਟਾਨੀ ਇਰਾਦੇ ਅਤੇ ਹਿਮਾਲੀਆ ਪ੍ਰਬਤ ਜਿਡੀ ਦ੍ਰਿੜ੍ਹਤਾ ਨੂੰ ਪ੍ਰਗਟਾਉਂਦਾ ਹੈ :

"ਠਰੇ ਸੂਰਜ ਤੇ ਰੇਤ 'ਚੋਂ ਤੇਲ ਨਿਕਲੇ,
ਸਾਗਰ ਕੁੱਜੇ ਦੇ ਵਿਚ ਸਮਾ ਜਾਵੇ।
ਦਿਨੇ ਚੜ੍ਹਨ ਤਾਰੇ ਰਾਤੀਂ ਧੁੱਪ ਨਿਕਲੇ,
ਵਹਿਣ ਨਦੀਆਂ ਦਾ ਮੂੰਹ ਭੰਵਾ ਜਾਵੇ।
ਜਤੀ ਜਤ ਛੱਡੇ ਸਤੀ ਸਤ ਛੱਡੇ,
ਤਮੋ ਗੁਣ ਅੰਦਰ ਵਿਸ਼ਣੂ ਆ ਸੱਕਦਾ।
'ਜੀਵਨ' ਹੋਣ ਅਨਹੋਣੀਆਂ ਸਭ ਗੱਲਾਂ
ਬਿਸ਼ਨ ਸਿੰਘ ਨਹੀਂ ਧਰਮ ਵਟਾ ਸਕਦਾ।"

ਗਿਆਨੀ ਸੋਹਣ ਸਿੰਘ 'ਸੀਤਲ', ਜੋ ਪ੍ਰਸਿੱਧ ਢਾਡੀ, ਇਤਿਹਾਸਕਾਰ ਅਤੇ ਪੰਜਾਬੀ ਸਾਹਿਤ ਜਗਤ ਦੇ ਨਾਮਵਰ ਹਸਤਾਖਰ ਸਨ, ਉਨ੍ਹਾਂ ਨੇ ਜਦੋਂ ਜੀਊਣ ਸਿੰਘ ਹੋਰਾਂ ਤੋਂ 'ਜਿੰਦਾਂ ਮਹਾਰਾਣੀ' ਦਾ ਪ੍ਰਸੰਗ ਸੁਣਿਆ ਤਾਂ ਟਿੱਪਣੀ ਕੀਤੀ ਕਿ ਜਿਸ ਤਰ੍ਹਾਂ ਵਾਰਿਸ ਦੀ ਹੀਰ, ਹਾਸ਼ਮ ਦੀ ਸੱਸੀ, ਕਾਦਰ ਯਾਰ ਦਾ ਪੂਰਨ ਭਗਤ ਪ੍ਰਸਿੱਧ ਹੈ ਇਵੇਂ ਹੀ ਮਾਈ ਜਿੰਦਾਂ ਦੇ ਪ੍ਰਸੰਗ ਭਾਵੇਂ ਉਨ੍ਹਾਂ (ਸੀਤਲ ਜੀ) ਸਮੇਤ ਕਈਆਂ ਨੇ ਲਿਖੇ ਹਨ ਪਰ 'ਜਿੰਦਾਂ ਜੀਊਣ ਸਿੰਘ ਕਵੀਸ਼ਰ' ਵਾਲੀ ਹੀ ਮਕਬੂਲ ਹੋਵੇਗੀ। ਜਿੰਦਾਂ ਦਾ ਦੁਖਾਂਤ ਸਮੁੱਚੀ ਪੰਜਾਬੀ ਕੌਮ ਦਾ ਦੁਖਾਂਤ ਬਣ ਗਿਆ ਸੀ ਅਤੇ ਇਸ ਦਾ ਮਾਰਮਿਕ ਚਿਤਰਣ ਜਿਵੇਂ ਕਵੀਸ਼ਰ ਜੀ ਨੇ ਕੀਤਾ ਹੈ ਉਸ ਨਾਲ ਇਹਦਾ ਯੋਗੀ ਰੰਗ ਹੋਰ ਵੀ ਗੂਹੜਾ ਹੋ ਗਿਆ ਹੈ। ਪੰਜ ਦਰਿਆਵਾਂ ਦੀ ਰਾਣੀ ਫਕੀਰਨੀ ਬਣ ਕੇ ਮੰਗਣਾ ਵੀ ਪਿਆ, ਦੇਸ ਬਦਰ ਹੋਣਾ ਅਤੇ ਪੁੱਤਰ ਦੇ ਵਿਛੋੜੇ ਦਾ ਸੱਲ ਵੀ ਜਰਨਾ ਪਿਆ। ਜਦੋਂ ਮਹਾਰਾਣੀ ਨੂੰ ਅੰਗਰੇਜ਼ ਅਧਿਕਾਰੀ ਲਾਹੌਰ ਤੋਂ ਸ਼ੇਖੂਪੁਰੇ ਦੇ ਕਿਲ੍ਹੇ ਵਿਚ ਨਜ਼ਰਬੰਦ ਕਰਨ ਲਈ ਲਿਜਾ ਰਹੇ ਹਨ ਤਾਂ ਉਸ ਦੀ ਭਾਵੀ ਹੋਣੀ ਨੂੰ ਆਪ ਨੇ ਇਸ ਤਰ੍ਹਾਂ ਬਿਆਨਿਆ ਹੈ :

"ਜਾਂਦੀ ਜਿੰਦਾਂ ਨੂੰ ਆਈ ਆਵਾਜ਼ ਅਰਸ਼ੋਂ,
ਜਿੰਦਾਂ! ਪਰਤ ਲਹੌਰ ਵਿਚ ਆਵਣਾ ਨਹੀਂ।
ਜਿਹੜੇ ਕਿਲ੍ਹੇ ਦੀ ਬਣੀ ਸੈਂ ਮਹਾਰਾਣੀ,
ਓਸ ਕਿਲ੍ਹੇ ਵਿਚ ਪੈਰ ਆ ਪਾਵਣਾ ਨਹੀਂ।
ਜਾਂਦੀ ਵਾਰ ਦਲੀਪ ਨੂੰ ਪਿਆਰ ਦੇ ਲੈ,
ਮੱਥਾ ਚੁੰਮ ਕੇ ਫੇਰ ਖਿਡਾਵਣਾ ਨਹੀਂ।
ਹੁਣ ਰੋਂਦੇ ਦੇ ਅੱਥਰੂ ਪੂੰਝ ਲੈ ਨੀ,
ਲੋਰੀ ਦੇ ਕੇ ਫੇਰ ਵਰਚਾਵਣਾ ਨਹੀਂ।"

ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸੂਬਿਆਂ ਸਮੇਤ ਇਲਾਹਾਬਾਦ ਦੇ ਕਿਲ੍ਹੇ ਵਿਚ ਨਜ਼ਰਬੰਦ ਸਨ ਤਾਂ ਇਕ ਦਿਨ ਚਰਚਾ ਚਲ ਪਈ, ਨਾਮ ਵੱਡਾ ਹੈ ਜਾਂ ਬਾਣੀ ਵੱਡੀ ਹੈ। ਪੂਰਨਾ ਸਿਦਕ ਤੇ ਆ ਕੇ ਪਿਆ ਸੀ। ਇਥੋਂ ਹੀ ਸਤਿਗੁਰੂ ਜੀ ਤੇ ਉਨ੍ਹਾਂ ਦੇ ਸੂਬਿਆਂ ਨੂੰ ਵੱਖ-ਵੱਖ ਪਾਸ ਤੋਰ ਦਿੱਤਾ ਜਾਂਦਾ ਹੈ। ਸੂਬਿਆਂ ਲਈ ਦੇਸ ਦੇ ਵਿਛੋੜੇ ਤੋਂ ਵੀ ਵੱਡਾ ਹੋ ਕੇ ਆ ਗਿਆ ਸੀ ਸਤਿਗੁਰ ਦਾ ਵਿਛੋੜਾ। ਉਸ ਪ੍ਰਸੰਗ ਦਾ ਅਤੇ ਪਿਉ ਪੁੱਤਰਾਂ ਵਾਲੇ ਵਿਛੋੜੇ ਦੇ ਦੁੱਖ ਦਾ ਬਿਆਨ ਸਮਰੱਥ ਕਵੀਸ਼ਰ ਦੀ ਕਲਮ ਨੇ ਇਉਂ ਕੀਤਾ ਹੈ :

"ਜੀਵਨ ਸਿੰਘਾ! ਜੇ ਮਨ ਰਹਿੰਦਾ,
ਸਿਦਕ ਭਰੋਸਿਉਂ ਖਾਲੀ।
ਉਸ ਦੀ ਸਾਰੀ ਬਿਰਥਾ ਜਾਂਦੀ
ਜਿਤਨੀ ਘਾਲ ਹੈ ਘਾਲੀ।
ਮੌਤ ਚੰਗੀ ਇਸ ਜ਼ਿੰਦਗੀ ਤੋਂ,
ਜਿੰਦ ਕੱਢ ਲੈ ਨਾਲ ਇਸ਼ਾਰੇ ਦੇ।
ਧਿਰਗ ਜੀਵਨ ਸੰਸਾਰ ਦੇ ਅੰਦਰ,
ਜਿਊਣਾ ਬਾਝ ਪਿਆਰੇ ਦੇ।"

ਸ਼ਹੀਦ ਭਗਤ ਸਿੰਘ ਪ੍ਰਸੰਗ ਪੰਜਾਬੀਆਂ ਅਤੇ ਹਿੰਦੁਸਤਾਨੀਆਂ ਦੀ ਕੌਮੀ ਅਣਖ ਦੀ ਵੀਰ ਗਾਥਾ ਬਣ ਚੁੱਕਾ ਹੈ। ਬਸਤੀਵਾਦੀ ਹਾਕਮਾਂ ਵਿਰੁੱਧ ਜੂਝਣ ਵਾਲੇ ਨਰੋਈ ਤੇ ਅੱਗੇ ਵਧੂ ਸੋਚ ਵਾਲੇ ਨੌਜੁਆਨਾਂ ਦਾ ਪ੍ਰਤੀਕ ਬਣ ਚੁੱਕਾ ਸੀ ਸਾਡਾ ਭਗਤ ਸਿੰਘ। ਭਾਵੇਂ ਉਹ ਸਿੱਧਾ ਪ੍ਰਭਾਵਿਤ ਕਰਤਾਰ ਸਿੰਘ ਸਰਾਭੇ ਦੀ ਸ਼ਹਾਦਤ ਤੋਂ ਹੋਇਆ ਅੰਪਰ ਸਤਿਗੁਰੂ ਰਾਮ ਸਿੰਘ ਜੀ, ਉਨ੍ਹਾਂ ਦੇ ਸੂਬਿਆਂ ਅਤੇ ਨਾਮਧਾਰੀ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਵੀ ਉਹ ਆਦਰ ਸਹਿਤ ਆਪਣੀਆਂ ਲਿਖਤਾਂ ਵਿਚ ਕਰਦਾ ਸੀ। ਬਾਬੂ ਰਜਬ ਅੱਲੀ ਜਹੇ ਪ੍ਰਸਿੱਧ ਕਵੀਸ਼ਰਾਂ ਤੋਂ ਇਲਾਵਾ ਅਣਗਿਣਤ ਹੋਰ ਕਵੀਸ਼ਰਾਂ ਨੇ ਭਗਤ ਸਿੰਘ ਲਿਖਿਆ ਤੇ ਗਾਇਆ ਹੈ। ਪਰ ਜਿਨ੍ਹਾਂ ਨੇ ਸਾਡੇ ਕਵੀਸ਼ਰ ਜੀ ਤੋਂ ਵੀ ਭਗਤ ਸਿੰਘ ਦਾ ਸਾਕਾ ਸੁਣਿਆ ਹੈ, ਉਹ ਉਨ੍ਹਾਂ ਦੇ ਚੇਤਿਆਂ ਵਿਚ ਸਦਾ ਮਘਦਾ ਰਹੇਗਾ। ਉਨ੍ਹਾਂ ਦਾ ਵਰਣਨ ਬੜਾ ਸਜੀਵ ਹੁੰਦਾ ਸੀ। ਘਟਨਾ ਦੀਆਂ ਬਰੀਕੀਆਂ ਵਿਚ ਉਤਰ ਕੇ ਹਰ ਨੁਕਤੇ ਨੂੰ ਪੂਰਾ ਸਾਫ ਕੀਤਾ ਹੁੰਦਾ ਸੀ। ਕਿਉਂਕਿ ਕਵੀਸ਼ਰ ਦਾ ਸਬੰਧ ਆਪਣੇ ਸਰੋਤਿਆਂ ਨਾਲ ਸਿੱਧਾ ਹੁੰਦਾ ਹੈ। ਕਿੱਸੇ ਵਿਚ ਬੇਮਤਲਬ ਦੀ ਗੱਲ, ਲਮਕਾਉਣ ਲਈ ਪਾਈ ਜਾ ਸਕਦੀ ਹੈ ਪਰ ਕਵੀਸ਼ਰੀ ਨੀਰਸ ਬਿਆਨ ਅਤੇ ਅਕੇਵਾਂ ਬਰਦਾਸ਼ਤ ਨਹੀਂ ਕਰ ਸੱਕਦੀ। ਸਕਾਟ ਦੇ ਬਹਾਨੇ ਸਾਡਰਸ ਦਾ ਬੱਧ

ਇਸ ਤਰ੍ਹਾਂ ਬਿਆਨਿਆ ਗਿਆ ਹੈ ਜਿਵੇਂ ਕਵੀ ਜੀ ਮੌਕੇ 'ਤੇ ਹੀ ਹਾਜ਼ਰ ਹੋਣ :-

"ਗੋਲੀ ਰਾਜਗੁਰੂ ਨੇ ਛੱਡੀ,
ਛਾਤੀ ਦੇ ਵਿਚ ਦੀ ਕੱਢੀ,
ਪਿਆ ਸੜਕ ਉਤੇ ਮੂੰਹ ਅੱਡੀ,
ਚੱਲੇ ਜਿਉਂ ਖੂਨ ਫੁਹਾਰੇ ਆ।
ਭਾਰਤ ਦੇ ਤੁਰੇ ਦੁਲਾਰੇ ਆ।
ਭਗਤ ਸਿੰਘ ਜੀ ਹੋ ਕੇ ਨੇੜੇ,
ਕਰ ਫਾਇਰ ਨਬੇੜੇ ਝੇੜੇ।
ਝੱਟ ਕਾਲ ਚੜ੍ਹਾਇਆ ਬੇੜੇ,
ਠੰਢੀ ਕਰ ਦਿਲ ਦੀ ਲਾਟ ਦਿਓ,
ਜਿੰਦਾ ਨਾ ਜਾਣ ਸਕਾਟ ਦਿਓ।"

ਉਨ੍ਹਾਂ ਦੇ ਕਾਵਿ ਦੀ ਸੁਰ ਉਪਦੇਸ਼ਾਤਮਿਕ ਵੀ ਹੈ। ਇਸ ਲਈ ਉਹ ਮਨੁੱਖ ਨੂੰ ਸੰਸਾਰ ਯਾਤਰਾ ਸਾਰਥਕ ਬਨਾਉਣ ਲਈ ਪਰਉਪਕਾਰ ਵਿਚ ਰੁੱਝੇ ਰਹਿਣ ਲਈ ਆਖਦੇ ਹਨ :

"ਬੰਦੇ ਨੇਕੀਆਂ ਦਾ ਵਰਜ ਕਮਾਵੀਂ,
ਜੱਗ ਤੇ ਨਿਸ਼ਾਨ ਰਹਿਣਗੇ।
ਜਿੰਦ ਪਰੁਪਕਾਰ ਹਿੱਤ ਲਾਵੀਂ,
ਜੱਗ ਤੇ ਨਿਸ਼ਾਨ ਰਹਿਣਗੇ।"

ਕਵੀ ਲਈ ਅਦਰਸ਼ ਮਨੁੱਖ ਦਾ ਸੰਕਲਪ, ਸੁਅਸਥ ਸਰੀਰ ਵਿਚ ਕਵੀ ਮਨ ਦਾ ਨਿਵਾਸ, ਵਿਸ਼ਿਆਂ ਤੋਂ ਮੁਕਤ, ਸਾਫ਼ ਹਿਰਦਾ, ਨਿਮਾਣਿਆਂ ਨੂੰ ਮਾਣ ਦੇਣ ਵਾਲਾ, ਵਿਹਾਰ ਵਿਚ ਨਿਪੁੰਨ, ਸੁਆਲੀ ਦੀ ਲੋੜ ਪੂਰੀ ਕਰਨ ਵਾਲਾ ਪੁਰਖ ਹੈ :

"ਰੋਗ ਸਗ ਰਹਿਤ ਹੈ, ਸਰੀਰ ਜਿਸ ਆਦਮੀ ਦਾ
ਕਰਦੀ ਰਚਿਤ ਕਾਵਿ; ਜਿਸ ਦੀ ਜ਼ੁਬਾਨ ਹੈ।
ਹਿਰਦਾ ਸਵੱਛ ਕੀਤਾ; ਆਤਮਾ ਪ੍ਰੱਤਛ ਕੀਤਾ,
ਵਿਸ਼ਿਆਂ ਨੂੰ ਭੱਛ ਕੀਤਾ; ਸਾਥੀ ਭਗਵਾਨ ਹੈ।
ਦਰ ਤੇ ਸਵਾਲੀ; ਆਇਆ ਮੋੜ ਦਾ ਨਹੀਂ ਖਾਲੀ,
ਕਿਤੇ ਅੱਡਦਾ ਨਹੀਂ ਤਾਲੀ; ਹੱਥੀਂ ਕਰਦਾ ਜੋ ਦਾਨ ਹੈ।
ਓਸ ਦ ਚਰਨ ਸਦਾ ਪੂਜੀਏ ਜਿਊਣ ਸਿੰਘਾ!
ਸੋਈ ਇਨਸਾਨ ਮਾਨੋਂ ਦੇਵਤੇ ਸਮਾਨ ਹੈ।"

...........

"ਮਿੱਤਰ ਨੂੰ ਆਸ ਅਤੇ; ਸ਼ੱਤਰੂ ਨੂੰ ਭੈ ਜੀਹਦਾ,
ਮਾਣ ਹੈ ਨਿਮਾਣਿਆਂ ਨੂੰ; ਜਿਸ ਦੇ ਪਿਆਰ ਵਿਚ।
ਦੁੱਧ ਪੁੱਤ ਰੁੱਤ ਮੇਵਾ; ਚਾਕਰ ਕਰਨ ਸੇਵਾ,
ਚਲਦਾ ਵਿਹਾਰ ਰਹੇ; ਜਿਸ ਦਾ ਬਾਜ਼ਾਰ ਵਿਚ।
ਲਾਭ ਹੈ ਵਪਾਰਾਂ ਵਿਚ; ਕੀਰਤੀ ਹੈ ਯਾਰਾਂ ਵਿਚ,
ਸ਼ੀਲ ਗੁਣ ਰੂਪ ਜਾਣੋ ਜਿਸ ਦੀ ਹੈ ਨਾਰ ਵਿਚ।
ਜਿਸ ਨੂੰ ਇਹ ਵਸਤਾਂ ਪ੍ਰਾਪਤ ਜਿਊਣ ਸਿੰਘਾ!
ਭੋਗਦਾ ਸੁਰਗ ਬੰਦਾ ਸਦਾ ਸੰਸਾਰ ਵਿਚ।"

ਇਕ ਗੱਲ ਤਾਲੂ ਤੱਤਾ ਕਰਵਾ ਦਿੰਦੀ ਹੈ ਅਤੇ ਇਕ ਗੱਲ ਬੰਦੇ ਨੂੰ ਅਸਮਾਨ 'ਤੇ ਪੁਚਾ ਦਿੰਦੀ ਹੈ। ਸਿਆਣਿਆ ਤੇ ਮੂਰਖਾਂ ਦੀ ਗੱਲ ਦੇ ਇਸ ਅੰਤਰ ਨੂੰ ਇਉਂ ਬਿਆਨ ਕਰਦੇ ਹਨ :

"ਦਾਨਿਆਂ ਦੀ ਗੱਲ ਇਕ ਇਕ ਲੱਖ ਦੀ,
ਮੂਰਖ ਦੀ ਗੱਲ ਲੱਖ ਵੀ ਨਹੀਂ ਕੱਖ ਦੀ।
ਗੱਲ ਦਾ ਨਿਰਖ ਪਾਉਂਦੇ ਵਿਦਵਾਨ ਆ
ਗੱਲ ਗੱਲ ਵਿਚ ਫਰਕ ਮਹਾਨ ਆ।"

ਕੌਮੀ ਮੁਕਤੀ ਅੰਦੋਲਨ ਦੌਰਾਨ ਇਸ ਨੂੰ ਕਮਜ਼ੋਰ ਕਰਨ ਲਈ ਵਿਦੇਸ਼ੀ ਹਾਕਮ ਸਾਡੇ ਲੋਕਾਂ ਦੀ ਏਕਤਾ ਛਿੰਨ ਭਿੰਨ ਕਰਨ ਲਈ ਆਪਣਾ ਚਿਰ ਪਰਖਿਆ ਫਿਰਕਾਪ੍ਰਸਤੀ ਦਾ ਹਥਿਆਰ ਵਰਤਿਆ ਕਰਦੇ ਸਨ। ਹੁਣ ਵੀ ਦੇਸ਼ ਦੇ ਵਿਕਾਸ ਨੂੰ ਪੁੱਠਾ ਗੇੜਾ ਦੇਣ ਵਾਲੀਆਂ ਤਾਕਤਾਂ ਫਿਰਕੂ ਸੋਚ ਤੇ ਟੇਕ ਰੱਖਦੀਆਂ ਹਨ। ਕਵੀ ਜਿਊਣ ਸਿੰਘ ਹੋਰਾਂ ਨੂੰ ਪ੍ਰਸਿੱਧ ਨਾਮਧਾਰੀ ਫਲਾਸਫਰ ਤੇ ਪ੍ਰਚਾਰਕ ਬਾਬਾ ਫਤਿਹ ਸਿੰਘ ਮਾਂਗਾ ਦੀ ਸੰਗਤ ਵਿਚੋਂ ਜੋ ਵਿਸ਼ਾਲ ਦ੍ਰਿਸ਼ਟੀ ਪ੍ਰਾਪਤ ਹੋਈ ਉਸ ਦਾ ਵਰਣਨ ਇਉਂ ਕਰਦੇ ਹਨ :

"ਇਕ ਰਾਮ ਰਹੀਮ ਦਾ ਰੂਪ ਦਿਸੇ,
ਦੁਬਿਧਾ ਦੇ ਡੇਲੇ ਫੁੱਟ ਜਾਵਣ।
ਅਤੇ ਵੇਦ ਪੁਰਾਨ ਅੰਜੀਲਾਂ ਦੇ,
ਸਦੀਆਂ ਦੇ ਝਗੜੇ ਛੁੱਟ ਜਾਵਣ।
ਜਿੱਥੇ ਸਬਕ ਮਿਲੇ ਨਾ ਸਾਂਝਾਂ ਦਾ,
ਉਹ ਮੂੰਹ ਭੈੜੇ ਦਮ ਘੁੱਟ ਜਾਵਣ।
ਜੋ ਸੂਲਾਂ ਵਰਗੀਆਂ ਤਿੱਖੀਆਂ ਜੀਭਾਂ,
ਰੱਤੀ ਰੱਤੀ ਹੋ ਟੁੱਟ ਜਾਵਣ।
ਛੂਰ ਹੋ ਜਾਏ ਛੂਰੀ ਸ਼ਰਈਆਂ ਦੀ,
'ਜੀਵਨ' ਦਾ ਇਕ ਇਕਰਾਰ ਹੋਵੇ।
ਮਿਹਰਾਂ ਦੀ ਵਰਖਾ ਕਰ ਦਾਤਾ,
ਮੇਰੀ ਕਾਵਿ ਬਸੰਤ ਬਹਾਰ ਹੋਵੇ।"

ਭਾਵੇਂ ਮਾਲਵੇ ਦੇ ਉਸਤਾਦ ਕਵੀਆਂ ਜਿਉਂ ਇਸ ਮਸ਼ੈਲ ਕਵੀਸ਼ਰ ਨੇ ਆਪਣੇ ਦੁਆਰਾ ਰਚਿਤ ਪਰਸੰਗਾਂ ਵਿਚ ਜ਼ਿਆਦਾ ਛੰਦਾਂ ਦੀ ਵਰਤੋਂ ਨਹੀਂ ਕੀਤੀ, ਉਹ ਬੈਂਤ, ਦੋਹਿਰਾ, ਦਵੱਈਆ, ਡਿਓਢ, ਡੇਕ, ਕੋਰੜਾ, ਪਉੜੀ, ਚਉਪਈ, ਕਬਿੱਤ, ਪਸਤੋਲ, ਕਲੀ ਆਦਿ ਛੰਦ ਵਰਤਦੇ ਹਨ। ਪਰ ਫਿਰ ਵੀ ਆਪਣੀ ਟਕਸਾਲੀ ਪੰਜਾਬੀ, ਖਿੱਚਪਾਊ ਸ਼ੈਲੀ, ਲੋਕ ਜੀਵਨ ਅਤੇ ਲੋਕ ਮੁਹਾਵਰੇ ਨਾਲ ਭਰਪੂਰ ਕਾਵਿ ਬਿੰਬਾ ਦੀ ਸਿਰਜਣਾ ਸਦਕਾ, ਆਪਣੀ ਰਚਨਾ ਦੇ ਵਸਤੂ ਅਤੇ ਰੂਪ ਗੁਣਾਂ ਦੇ ਸਦਕਾ, ਉਹ ਨਿਰਸੰਦੇਹ ਵੀਹਵੀਂ ਸਦੀ ਦੇ

ਉੱਚ ਦੁਮਾਲੜੇ ਪੰਜਾਬੀ ਕਵੀਸ਼ਰਾਂ ਵਿਚ ਆਪਣਾ ਸਥਾਨ ਯਕੀਨੀ ਬਣਾ ਲੈਂਦੇ ਹਨ। ਨਾਮਧਾਰੀ ਭਾਈਚਾਰੇ ਨਾਲ ਸਬੰਧਿਤ ਬਹੁਤ ਸਾਰੇ ਲੋਕ ਵਿਸ਼ਵਾਸ਼ ਅਸੀਂ ਉਨ੍ਹਾਂ ਦੀ ਰਚਨਾ ਵਿਚੋਂ ਹੀ ਢੂੰਡਿਆ ਕਰਾਂਗੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦੇ ਪੰਜਾਹ ਸਾਲ ਲੰਮੇ ਕਵੀਸ਼ਰੀ ਜੀਵਨ ਤੇ ਪੰਥਕ ਸੇਵਾਵਾਂ ਸਦਕਾ ਉਨ੍ਹਾਂ ਨੂੰ 'ਕਾਵਿ-ਭੂਸ਼ਨ' ਦੀ ਉਪਾਧੀ ਬਖਸ਼ਿਸ਼ ਕੀਤੀ ਸੀ। ਉਨ੍ਹਾਂ ਦੀਆਂ ਪੰਜਾਬੀ ਸਾਹਿਤ ਪ੍ਰਤੀ ਘਾਲਣਾਵਾਂ ਸਦਕਾ, ਉਨ੍ਹਾਂ ਨੂੰ ਪ੍ਰਸਿੱਧ ਨਾਮਧਾਰੀ ਇਤਿਹਾਸਕਾਰ ਅਤੇ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ ਦੇ ਨਾਂ ਤੇ ਕਾਇਮ ਕੀਤੇ, "ਸੰਤ ਤਰਨ ਸਿੰਘ ਵਹਿਮੀ ਸਾਹਿਤਕ ਪੁਰਸਕਾਰ" ਨਾਲ ੧੯੯੫ ਈ: ਵਿਚ ਨਿਵਾਜਿਆ ਗਿਆ ਸੀ।

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਜਦੋਂ ਸੰਤ ਜੀ ਦੀ ਕਵੀਸ਼ਰੀ ਸੁਣੀ ਤਾਂ ਕਹਿ ਦਿੱਤਾ ਕਿ ਤੁਸੀਂ ਜਦੋਂ ਵੀ ਚਾਹੋ ਸਾਡੇ ਗੁਰਦੁਆਰੇ ਵਿਚ ਆ ਕੇ ਦੀਵਾਨ ਲਾ ਸਕਦੇ ਹੋ। ਉਦੋਂ ਸੰਤ ਜੀ ਤਕਰੀਬਨ ਹਰ ਮਹੀਨੇ ਲੌਂਗੋਵਾਲ ਪਹੁੰਚਿਆ ਕਰਦੇ ਸਨ, ਜਥੇ ਸਮੇਤ। ਪੰਜਾਬ, ਹਰਿਆਣਾ, ਹਿਮਾਚਲ, ਰਾਜਸਥਾਨ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼, ਬਿਹਾਰ ਆਦਿ ਬਹੁਤ ਸਾਰੇ ਸੂਬਿਆਂ ਵਿਚ ਉਹ ਆਪਣੇ ਪ੍ਰੋਗਰਾਮ ਦਿਆ ਕਰਦੇ ਸਨ। ਸਤਿਗੁਰੂ ਜਗਜੀਤ ਸਿੰਘ ਹੋਰਾਂ ਉਨ੍ਹਾਂ ਨੂੰ ਵਿਦੇਸ਼ੀ ਦੌਰਿਆਂ ਵਿਚ ਵੀ ਕਈ ਵਾਰ ਸ਼ਾਮਲ ਕੀਤਾ। ਸੰਤ ਲੌਂਗੋਵਾਲ ਜੀ ਨੇ ਹੀ ਜੀਵਨ ਸਿੰਘ ਹੋਰਾਂ ਨੂੰ 'ਉਸਤਾਦ ਕਵੀਸ਼ਰ" ਦਾ ਖਿਤਾਬ ਭੇਟ ਕੀਤਾ ਸੀ। ਸੰਤ ਜੀ ਵੀ ਸਤਿਗੁਰੂ ਜਗਜੀਤ ਸਿੰਘ ਹੋਰਾਂ ਜਿਉਂ ਕਵੀਸ਼ਰ ਹੋਰਾਂ ਨੂੰ ਵੱਡੇ ਚਾਅ ਅਤੇ ਉਮਾਹ ਨਾਲ ਸੁਣਿਆ ਕਰਦੇ ਸਨ। ਪੰਜਾਬੀ ਕਵੀਸ਼ਰੀ ਜਗਤ ਵਿਚ ਉਨ੍ਹਾਂ ਦਾ ਨਾਂ ਸਦਾ ਚਮਕਦਾ ਰਹੇਗਾ।

ਚੰਗਾ ਹੋਵੇ ਜੇ ਨਾਮਧਾਰੀ ਦਰਬਾਰ, ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਆਪਣੇ ਕਵੀਸ਼ਰ ਦੀ ਸਮੁੱਚੀ ਰਚਨਾ ਨੂੰ ਅੱਖਰਾਂ ਦਾ ਜਾਮਾ ਪੁਆ ਕੇ, ਭਾਵੀ ਪੀੜ੍ਹੀ ਲਈ ਸੁਰੱਖਿਅਤ ਕਰ ਦੇਵੇ।

ਸੰਤ ਜੀ ਦੀ ਪਹਿਲੀ ਬਰਸੀ ਨੂੰ ਢੋਏ ਵਜੋਂ ਇਹ ਰਚਨਾ ਪੇਸ਼ ਕਰਦਿਆਂ ਆਪਣੀ ਗੱਲ ਲਖਵਿੰਦਰ ਸਿੰਘ ਬਾਜਵਾ ਦੀਆਂ ਇਨ੍ਹਾਂ ਸਤਰਾਂ ਨਾਲ ਖਤਮ ਕਰਦਾ ਹਾਂ :

"ਉਹਦੀ ਕਲਮ ਨੂੰ ਰੱਬ ਤੌਫੀਕ ਬਖਸ਼ੀ,
ਜੀਵਣ ਚਿਤਰਿਆ ਜੀਵਨ ਸੈਂਸਾਰੀਆ ਦਾ।
ਏਸ ਗੱਲ ਵਿਚ 'ਬਾਜਵਾ' ਝੂਠ ਕੋਈ ਨਾ
ਵਾਰਸ ਸ਼ਾਹ ਸੀ ਉਹ ਨਾਮਧਾਰੀਆਂ ਦਾ।"

*—ਕਰੀਵਾਲਾ (ਸਿਰਸਾ)*

# ਦੋ ਗ਼ਜ਼ਲਾਂ

*—ਅਮਰਜੀਤ ਸੰਧੂ*

ਲੋਕੀਂ ਆਖਦੇ ਨੇ ਸੋਚ ਕੇ, ਵਿਚਾਰ ਕੇ ਤੁਰਾਂ।
ਯਾਨੀ ਕਦਮਾਂ ਨੂੰ ਇੱਕ ਥਾਂ ਖਲ੍ਹਾਰ ਕੇ ਤੁਰਾਂ।

ਅੱਗੇ ਜਾਂਦਿਆਂ, ਨੂੰ ਮੈਂ ਤਾਂ ਲਲਕਾਰ ਕੇ ਤੁਰਾਂ।
ਕਿਉਂ ਕਿਸੇ ਨੂੰ ਵਾਜਾਂ ਮਾਰ ਕੇ, ਪਲ੍ਹਾਰ ਕੇ ਤੁਰਾਂ?

ਜਿਨ੍ਹੂੰ ਪੀੜ ਦਾ ਏ ਖੌਫ, ਰੱਖੇ ਬਚ ਬਚ ਪੈਰ,
ਮੈਂ ਤਾਂ ਕੰਡਿਆਂ ਨੂੰ ਟੁੰਬ ਕੇ, ਵੰਗਾਰ ਕੇ ਤੁਰਾਂ।

ਮੈਂ ਹਾਂ ਵੇਗ ਦਾ ਪੁਜਾਰੀ, ਮੇਰੀ ਜ਼ਿੰਦਗੀਏ ਤਰ,
ਮੈਂ ਕਿਉਂ ਪੱਥਰਾਂ ਦੀ ਆਰਤੀ ਉਤਾਰ ਕੇ ਤੁਰਾਂ।

ਜਿੱਦਾਂ ਚੰਨ, ਤਾਰੇ, ਗੈਸ ਤੇ ਗੁਬਾਰ ਜ਼ਿਮੀਂ ਨਾਲ,
ਮੈਂ ਵੀ ਯਾਰਾਂ ਦਾ ਖਲਾਰਾ ਜਿਆ ਖਲੰਾਰ ਕੇ ਤੁਰਾਂ।

ਅੱਜ ਹੋਇਆ ਏ ਨਸੀਬ, ਸੱਚ ਕਹਿਣ ਦਾ ਈਨਾਮ,
ਕਿਉਂ ਨਾ ਬੇੜੀ ਛਣਕਾਕੇ, ਅੱਡੀ ਮਾਰਕੇ ਤੁਰਾਂ?

ਜਿਹੜੇ ਕੰਡਿਆਂ ਨੂੰ ਜਾਣਦੇ ਨੇ ਆਪਣਾ ਸ਼ਿੰਗਾਰ,
ਉਨ੍ਹਾਂ ਪੈਰਾਂ ਦੀ ਮੈਂ ਆਰਤੀ ਉਤਾਰ ਕੇ ਤੁਰਾਂ।

*****

ਜਿਸਦੇ ਘਰ ਵਿਚ ਆਉਣ ਤੇ [illegible] ਦਾ ਖੁਸ਼ ਨਾ ਹੋਵੇ ਕੋਈ
ਉਸ ਦੀ ਆਮਦ ਵੀ ਘਰ ਅੰਦਰ, ਯਾਰ ਕਾਹਦੀ ਹੋਈ?

ਵਿਦਵਾਨਾਂ, ਕਵੀਆਂ ਦੀ ਹਾਲਤ, ਅਕਸਰ ਮੈਂ ਵੇਖੀ ਹੈ,
ਬਾਹਰ ਹੁੰਦੀਆਂ ਹੱਥੀਂ ਛਾਵਾਂ, ਘਰ 'ਚ ਮਿਲੇ ਨਾ ਢੋਈ।

ਘਰ ਵਿਚ ਹੀਰੇ ਵਰਗੀ ਪਤਨੀ, ਬਾਹਰ ਗੰਦ ਫਰੋਲਣ,
ਫ਼ਨਕਾਰਾਂ ਤੇ ਬਦਕਾਰਾਂ ਵਿਚ ਫ਼ਰਕ ਰਿਹਾ ਨਾ ਕੋਈ।

ਉਹ ਲੋਕਾਂ ਦੀਆਂ ਸ਼ੀਸ਼ਾਂ ਵਿਚ 'ਦੀ ਕੀ ਵੇਖੇ, ਕਿਉਂ ਝਾਕੇ,
ਖ਼ੁਸ਼ਬੂ ਵਰਗੀ ਸਾਥਣ ਜਿਸ ਨੇ ਬੁੱਕਲ ਵਿਚ ਲਕੋਈ।

ਕਈ ਵਾਰੀ ਮੈਂ ਬੀਵੀ ਅੱਗੇ ਇਸ ਕਰਕੇ ਚੁੱਪ ਰਹਿਨਾਂ,
ਉਸਦਾ ਵਧਿਆ 'ਰਕਤਚਾਪ' ਨਾ ਚੰਨ ਚੜ੍ਹਾ ਦਏ ਕੋਈ।

ਮੇਰਾ ਮਿੱਤਰ ਆਉਂਦਾ ਹੈ ਤਾਂ ਮੇਰਾ ਬੇਟਾ ਪੁੱਛਦੈ
ਅੰਕਲ ਨੂੰ ਕਿੰਝ ਆ ਜਾਂਦੀ ਹੈ ਮੁਰਗੇ ਦੀ ਖੁਸ਼ਬੋਈ

ਉਹ ਵੀ ਰੌਲਾ ਪਾਉਣ ਕਿ ਉਰਦੂ ਵਾਂਗ ਪੰਜਾਬੀ ਬੋਲ
ਜਿਹਨਾਂ ਤੋਂ ਪੰਜਾਬੀ ਦੀ ਵੀ ਅੱਠਵੀਂ ਪਾਸ ਨਾ ਹੋਈ।

ਘਰ ਵਿਚ ਪੀਆ-ਪੀਆ ਹੋਵੇ, ਬਾਹਰ ਸੰਧੂ-ਸੰਧੂ
ਸੰਧੂ ਵੀ ਫਿਰਦੈ ਇਕ ਹਸਰਤ ਸੀਨੇ ਵਿਚ ਲਕੋਈ।

(ਛਪ ਰਹੇ ਗ਼ਜ਼ਲ-ਸੰਗ੍ਰਹਿ 'ਗ਼ਜ਼ਲ ਦੇ ਨਾਜ਼' ਵਿੱਚੋਂ)

# ਸ਼ੋਰ-ਰਹਿਤ ਸੁਰੀਲੀ ਗਾਇਕੀ ਦਾ ਸ਼ਾਇਰ—ਹਾਕਮ ਸੂਫ਼ੀ

—ਡਾ. ਤੇਜਵੰਤ ਮਾਨ

ਅੱਜ ਕਲ੍ਹ ਪੰਜਾਬ ਵਿਚ ਸਭਿਆਚਾਰਕ ਮੇਲਿਆਂ ਦੇ ਨਾਂ ਉੱਤੇ ਪੌਪ ਗਾਇਕੀ ਦਾ ਬੜਾ ਸ਼ੋਰ ਹੈ। ਮੈਂ ਇਨ੍ਹਾਂ ਪਾਰਸੀ ਰੰਗ-ਮੰਚੀ ਸਜਾਵਟ ਦੇ ਭੜਕੀਲੇ ਅਤੇ ਚਮਕਵੇਂ ਕੱਪੜਿਆਂ ਦੇ ਪਹਿਰਾਵੇ ਵਾਲਿਆਂ ਗਾਇਕਾਂ ਦੀਆਂ ਉਚਾਰੀਆਂ ਧੁਨਾਂ ਨੂੰ ਟੀ. ਵੀ. ਰਾਹੀਂ, ਕੈਸਿਟਾਂ ਰਾਹੀਂ ਕਈ ਵਾਰ ਗਹੁ ਨਾਲ ਸੁਣਿਆ ਹੈ। ਮੇਰੀ ਭਾਲ ਇਨ੍ਹਾਂ ਧੁਨਾਂ ਦੇ ਸ਼ੋਰ ਵਿਚ ਕੋਈ ਕਾਰਜੀ-ਸ਼ਬਦ ਧੁਨੀ ਦੀ ਪਹਿਚਾਨ ਕਰਨ ਵੱਲ ਰੁਚਿਤ ਰਹੀ ਹੈ। ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਗਾਇਕਾਂ ਦੇ ਇਕ ਸ਼ਬਦ ਦਾ ਵੀ ਅਰਥ ਸਾਡੇ ਜੀਵਨ ਦੇ ਕਰਤਾਰੀ ਪੱਖ ਨਾਲ ਸਬੰਧਤ ਨਹੀਂ ਹੁੰਦਾ ਸਿਵਾਏ ਸ਼ੋਰੀਲੀ ਕਾਵਾਂ ਰੌਲੀ ਦੇ, ਜਾਂ ਪਸ਼ੂ ਅਵਾਜ਼ਾਂ ਦੇ ਡਰੰਮੀ ਸ਼ੋਰ ਦੇ। ਮੈਂ ਨਹੀਂ ਸਮਝਦਾ ਕਿ 'ਬਾਬਾ ਵੇ ਕਲਾ ਮਰੋੜ', 'ਸਾਨੂੰ ਗਿੜਕਾਂ ਗਿਣਨ 'ਤੇ ਈ ਰੱਖ ਲੈ', 'ਟੱਟੂ ਉੱਤੇ ਛੜੱਪ ਚੜ੍ਹਦੀ' ਦਾ ਮਨੁੱਖ ਦੀ ਕਰਤਾਰੀ ਸ਼ਕਤੀ ਨਾਲ ਕੋਈ ਸਬੰਧ ਹੈ। ਇਸ ਸਥਿਤੀ ਦਾ ਹੀ ਰੂਪਾਕਾਰ ਸਾਡੀਆਂ ਯੂਨੀਵਰਸਿਟੀਆਂ ਦੇ ਯੁਵਕ ਮੇਲਿਆਂ ਦਾ ਹੋ ਗਿਆ ਹੈ। ਸਮੁੱਚੇ ਤੌਰ 'ਤੇ ਇਨ੍ਹਾਂ ਯੂਨੀਵਰਸਿਟੀ ਮੇਲਿਆਂ ਦਾ ਮੰਤਵ ਵਿਦਿਆਰਥੀਆਂ ਵਿਚ ਕਲਾ, ਸਾਹਿਤ, ਸੰਗੀਤ, ਲੋਕ-ਨਾਚ, ਲੋਕ-ਰੰਗਮੰਚ, ਗਾਇਕੀ, ਚਿਤਰਕਾਰੀ ਅਤੇ ਉਚਾਰਣੀ ਰੁਚੀਆਂ ਨੂੰ ਪ੍ਰਫੁਲਤ ਕਰਨਾ ਹੁੰਦਾ ਹੈ। ਇਨ੍ਹਾਂ ਰੁੱਚੀਆਂ ਦੇ ਵਿਗਸਣ ਨਾਲ ਪੰਜਾਬੀ ਗੱਭਰੂਆਂ ਮੁਟਿਆਰਾਂ ਦੀ ਸ਼ਖਸੀਅਤ ਵਿਚ ਬਹੁ-ਦਿਸ਼ਾਵੀ ਬਹੁ-ਬਚਨੀ ਨਿਖਾਰ ਆ ਜਾਣ ਦੀ ਆਸ ਹੁੰਦੀ ਹੈ। ਉਨ੍ਹਾਂ ਨੌਜੁਆਨਾਂ ਵਿਚ ਆਪਣੀਆਂ ਲੋਕ-ਭਾਵਨਾਵਾਂ ਦੀਆਂ ਪ੍ਰਗਟਾਅ-ਵਿਧੀਆਂ ਅਤੇ ਸਭਿਆਚਾਰਕ-ਉਸਾਰਾਂ ਬਾਰੇ ਭਰਪੂਰ ਜਾਣਕਾਰੀ ਹਾਸਲ ਕਰ ਲੈਣ ਦੀ ਮੰਤਵੀ ਰੁਚੀ ਪੈਦਾ ਹੋਵੇ, ਅਸਲ ਵਿਚ ਇਨ੍ਹਾਂ ਸਭਿਆਚਾਰਕ ਮੇਲਿਆਂ ਦਾ ਇਹ ਮੰਤਕੀ ਸਿੱਟਾ ਪ੍ਰਾਪਤ ਹੋਣਾ ਚਾਹੀਦਾ ਹੈ।

ਪਰ ਮੇਰੇ ਵਿਚਾਰ ਵਿਚ ਇਹ ਮੇਲੇ ਯੋਜਨਾਬੱਧ ਤਰੀਕੇ ਨਾਲ ਏਦਾਂ ਵਿਉਂਤੇ ਅਤੇ ਉਤਸ਼ਾਹਤ ਕੀਤੇ ਜਾਂਦੇ ਹਨ ਕਿ ਲੋਕਾਂ ਨੂੰ ਆਪਣੇ ਹੀ ਸਭਿਆਚਾਰਕ ਉਸਾਰ ਪ੍ਰਤੀ ਜਾਗਰੂਕਤਾ ਪੈਦਾ ਨਾ ਹੋਵੇ, ਸਗੋਂ ਉਹ ਸਭਿਆਚਾਰ ਬਾਰੇ ਅਜਿਹੇ ਰਾਜ ਸਭਿਅਤਾ ਦੇ ਭੰਬਲਭੂਸੇ ਵਿਚ ਪੈ ਜਾਣ ਕਿ ਉਹ ਆਪਣੀ ਸਮੂਹਕ ਸਵੈ ਦੀ ਪਹਿਚਾਣ ਹੀ ਖੋਹ ਦੇਣ। ਅਜਿਹਾ ਰਾਜ-ਸਭਿਅਤਾ ਦਾ ਪੈਦਾ ਕੀਤਾ ਹੋਇਆ ਬੇਰੜਾਵਾਦ ਸਾਡੇ ਗਭਰੂਆਂ ਮੁਟਿਆਰਾਂ ਦੀ ਮਾਨਿਸਕਤਾ ਨੂੰ ਅਜਿਹੀ ਸਥਿਤੀ ਵੱਲ ਧੱਕ ਦਿੰਦਾ ਹੈ ਕਿ ਨਾ ਤਾਂ ਉਨ੍ਹਾਂ ਨੂੰ ਕਿਰਤ ਦੇ ਕਰਤਾਰੀ ਸੰਕਲਪ ਦਾ ਹੀ ਪਤਾ ਲਗਦਾ ਹੈ ਅਤੇ ਨਾ ਹੀਂ ਸਭਿਆਚਾਰ ਦੀ ਲੋਕ-ਧਾਰਾਈ ਸਿਰਜਨਾ ਦੀ ਮਹੱਤਤਾ ਦਾ। ਉਨ੍ਹਾਂ ਦੇ ਭਾਣੇ ਤਾਂ—ਬੰਬੀਹਾ ਬੋਲ, ਮਿੱਟੀ ਦਾ ਬਾਵਾ, ਜੁਗਨੀ, ਛੜਿਆਂ ਦੇ ਚੁਲ੍ਹੇ ਅੱਗ ਨਾ ਬਲਦੀ, ਮਿੱਤਰਾਂ ਦਾ ਬੋਤਾ, ਕਿੱਕਰ ਦੀ ਕਾਟੋ, ਚੱਕੀ ਦੀ ਙੂਕ, ਛੱਜ ਦਾ ਕੁੱਟਣਾ, ਨਾਨਕਿਆਂ ਜਾਂ ਦਾਦਕਿਆਂ ਦੀ ਭੰਬੀਰੀ ਬੋਲਣੀ, ਕਣਕ ਦੀ ਬੱਲੀ, ਕੰਮੀਆਂ ਦਾ ਵਿਹੜਾ, ਗਲ ਦੀ ਗਾਨੀ, ਚਿੜੀਆਂ ਦਾ ਚੰਬਾ, ਤੂੜੀ ਵਿਚ ਗੁੱਤ ਲਿਬੜੀ, ਮਿਰਜ਼ਾ ਬਾਝ ਭਰਾਵਾਂ ਮਾਰਿਆ, ਮਿੱਤਰਾਂ ਦਾ ਬੋਕ--ਸਿਰਫ਼ ਗਾਉਣ ਨੱਚਣ ਦੇ ਹੀ ਸੰਕਲਪ ਹਨ। ਸਾਡੀ ਸਮਾਜਕ ਬਣਤਰ ਦੀ ਸਮਝ ਦਾ ਇਨ੍ਹਾਂ ਨਾਲ ਕੋਈ ਸਬੰਧ ਨਹੀਂ। ਉਨ੍ਹਾਂ ਨੂੰ ਜਾਣ ਬੁੱਝਕੇ ਇਹ ਸਮਝ ਦਿੱਤੀ ਜਾ ਰਹੀ ਹੈ ਕਿ ਇਨ੍ਹਾਂ ਸ਼ਬਦਾਂ ਦਾ ਅਰਥ ਕਦਾਚਿਤ ਵੀ ਬਹੁਵਚਨੀ ਸਮਾਜਕ ਮੇਲ ਜਾਂ ਦੁਫੇੜ ਨਾਲ ਨਹੀਂ, ਸਗੋਂ ਇਹ ਕੇਵਲ ਨਿੱਜੀ ਗ਼ਮੀ-ਖੁਸ਼ੀ ਦੀ ਹੱਸਣ ਜਾਂ ਰੋਣ ਦੀ ਪ੍ਰਕਿਰਿਆ ਹੈ। ਇਹ ਕੇਵਲ ਪਸ਼ੂ-ਰਸ ਦੀ ਹਵਸ (ਕਾਮ ਜਾਂ ਭੁੱਖ ਜਾਂ ਦੌਲਤ) ਤੱਕ ਹੀ ਸੀਮਤ ਹਨ।

ਅੱਜ ਅਜਿਹੀ ਆਨੰਦੀ-ਪਾਠ ਧੁਨੀ ਦਾ ਸ਼ੋਰ ਪੈ ਰਿਹਾ ਹੈ ਅਤੇ ਗਿਆਨ-ਪਾਠ ਧੁਨੀ ਅਲੋਪ ਹੋ ਗਈ ਹੈ। ਪਰ ਕਦੇ ਕਦੇ ਇਸ ਸ਼ੋਰ ਵਿਚੋਂ ਦੱਬਵੀਂ ਸੁਰ ਵਿਚ ਹੀ ਸਹੀ ਅਰਥ ਭਰਪੂਰ ਸੁਰੀਲੀ ਅਵਾਜ਼ ਵੀ ਕੰਨੀ ਪੈਂਦੀ ਹੈ। ਅਜਿਹੀਆਂ ਕੁਝ ਕੁ ਧੀਮੀਆਂ (ਲੋਕ-ਸਭਿਆਚਾਰੀ ਆਵਾਜ਼ਾਂ) ਵਿਚੋਂ ਇਕ ਆਵਾਜ਼ ਹਾਕਮ ਸੂਫ਼ੀ ਦੀ ਹੈ, ਜੋ ੧੯੭੨-੭੩ ਤੋਂ ਇਸ ਜੱਦੋ-ਜਹਿਦ 'ਚ ਹੈ ਕਿ ਕਿਵੇਂ ਲੋਕ-ਗਾਇਕੀ ਦੇ ਸਿਰਜਨਾਤਮਿਕ ਖਾਸੇ ਨੂੰ ਕਾਇਮ ਰੱਖਿਆ ਜਾ ਸਕੇ। ਹਾਕਮ ਸੂਫ਼ੀ ਆਪਣੀ ਧੁਨ ਦਾ ਪੱਕਾ ਹੈ, ਭਾਵੇਂ ਉਸ ਦੇ ਚੇਲੇ ਅੱਜ ਪੌਪ ਗਾਇਕੀ ਦੀ ਸ਼ੈਲੀ ਅਪਣਾ ਲੈਣ ਦੀ ਭਟਕਣਾ ਪਿੱਛੇ ਲੱਗਕੇ ਕਰੋੜਾਂਪਤੀ ਹੋ ਗਏ ਹਨ। ਪੰਜਾਬੀ ਦਾ ਪ੍ਰਸਿੱਧ ਪੌਪ ਗਾਇਕ ਗੁਰਦਾਸ ਮਾਨ ਹਾਕਮ ਸੂਫ਼ੀ ਦਾ ਸ਼ਾਗਿਰਦ ਰਿਹਾ ਹੈ। ਇਹ ੧੯੭੨-੭੩ ਦੀ ਹੀ ਗੱਲ ਹੈ ਜਦੋਂ ਗੁਰਦਾਸ ਹਾਕਮ ਸੂਫ਼ੀ ਤੋਂ ਸਿੱਖਕੇ ਕਾਲਜਾਂ ਦੇ ਯੁਵਕ ਮੇਲਿਆਂ ਵਿਚ ਲੋਕ-ਗਾਇਕੀ ਦੇ ਮੁਕਾਬਲਿਆਂ ਵਿਚ ਭਾਗ ਲਿਆ ਕਰਦਾ ਸੀ।

ਹਾਕਮ ਸੂਫ਼ੀ ਨੇ ਆਪਣੇ ਕਲਾਮ ਅਤੇ ਸੁਰੀਲੇ ਗਲੇ ਰਾਹੀਂ ਨਾ ਕੇਵਲ ਸਾਹਿਤਕ ਲਹਿਰ ਵਿਚ ਹੀ ਉਸਾਰੂ ਯੋਗਦਾਨ ਪਾਇਆ, ਸਗੋਂ ਯਥਾ ਸ਼ਕਤੀ ਪੰਜਾਬੀ ਲੋਕ-ਗਾਇਕੀ ਦੀ

ਜਨ-ਆਵਾਜ਼ ਨੂੰ ਜਿਉਂਦਿਆਂ ਰੱਖਿਆ। ਮੈਨੂੰ ਯਾਦ ਹੈ ਕਿ ਕਿਵੇਂ ਹਾਕਮ ਆਪਣੇ ਸੂਫ਼ੀ ਪਹਿਰਾਵੇ ਵਿਚ ਇਕੋ-ਇਕ ਡੱਫ ਲੈ ਕੇ ਮਲੋਟ, ਗਿਦੜਬਾਹਾ, ਮੁਕਤਸਰ, ਕਾਲਿਆਂਵਾਲੀ, ਬਠਿੰਡੇ, ਜੈਤੋ, ਬਰੀਆਲਾ, ਮੋਗਾ, ਕੋਟਕਪੂਰਾ, ਢੁਡੀਕੇ, ਸਾਦਿਕ, ਫਰੀਦਕੋਟ, ਫਾਜ਼ਿਲਕਾ, ਸਿਰਸਾ ਆਦਿ ਸਾਹਿਤ ਸਭਾਵਾਂ ਦੇ ਸਮਾਗਮਾਂ ਉਤੇ ਆਪਣੀ ਜੇਬ੍ਹ ਵਿਚੋਂ ਪੈਸੇ ਖਰਚਕੇ ਉਥੋਂ ਦੀ ਸਾਹਿਤਕ ਲਹਿਰ ਨੂੰ ਇਕ ਸਾਰਥਕ ਸੇਧ ਦੇਣ ਜਾਂਦਾ ਹੁੰਦਾ ਸੀ ਅਤੇ ਹੁਣ ਵੀ ਉਸ ਦਾ ਇਹ ਪਿਆਰ ਓਦਾਂ ਹੀ ਜਾਰੀ ਹੈ। ਮਾਂ-ਬੋਲੀ ਪੰਜਾਬੀ ਦਾ ਇਹ ਫ਼ਕੀਰ ਆਸ਼ਕ ਲੋਕ-ਮਨਾਂ ਵਿਚ ਪਈਆਂ ਬਦਾਮੀ ਗਿਰੀਆਂ ਦੀ ਵਿਆਖਿਆ ਲੋਕ-ਧਾਰਾ ਦੇ ਵਹਾ ਵਿਚ ਏਦਾ ਕਰਦਾ ਹੈ—

ਇਕ ਬੋਲੀ ਮੇਰੀ ਦੁੱਧ ਦੀ ਬੋਲੀ
ਪੋਤੜਿਆਂ ਤੋਂ ਸਿਖੀ
ਇਹਦੀ ਝੋਲੀ ਦੇ ਵਿਚ ਬਹਿ ਕੇ
ਕਾਇਨਾਤ ਸਭ ਡਿੱਠੀ
ਮੋਹ ਦਾ ਸਰਵਰ ਠਾਠਾਂ ਮਾਰੇ
ਮਾਖਿਓਂ ਤੋਂ ਵੀ ਮਿੱਠੀ
ਤੋਤਲੇ ਬੋਲਾਂ ਵਾਲੀ ਬੋਲੀ
ਜੋ ਬੋਲੀ ਭੁੱਲ ਜਾਂਦੇ
ਉਨ੍ਹਾਂ ਕੌਮਾਂ ਦੇ ਨਾਮ ਖਤਮ ਹੋ ਜਾਂਦੇ।

ਇਹ ਬੋਲੀ ਫੱਕਰ ਦੀ ਬੋਲੀ
ਸੁਬਾ ਸਵਰੇ ਗੂੰਜੇ
ਸੁੱਖਣਾ ਮੰਗਦੀ ਬਰਕਤ ਬਖਸੇ
ਅੱਲਾ ਦੀ ਦਰ ਹੂੰਝੇ
ਕਾਮਲ ਮੁਰਸ਼ਦ ਸਦਕਾਂ ਮਾਰੇ
ਅੱਲਾ ਹੂ ਪਿਆ ਗੂੰਜੇ
ਰੋਂਦੇ ਕਿਰਤੀ ਦਾ
ਬੋਲੀ ਹੀ ਮੂੰਹ ਪੂੰਝੇ।

ਪੰਜਾਬੀ ਸਾਹਿਤ ਦੀ ਹਰ ਵੰਨਗੀ ਨੂੰ ਲੋਕ-ਮਨ ਵਿਚ ਸੰਭਾਲੀਆਂ ਲੋਕ-ਕਥਾਵਾਂ, ਲੋਕ-ਸਿਆਣਪਾਂ, ਲੋਕ-ਅਨੁਸ਼ਠਾਨਾਂ, ਲੋਕ-ਮੁਹਾਵਰਿਆਂ, ਲੋਕ-ਉਕਤੀਆਂ ਦਾ ਵੱਡਮੁੱਲਾ ਖਜ਼ਾਨਾ ਵਿਰਸੇ ਵਿਚ ਹਾਸਲ ਹੋਇਆ ਹੈ। ਇਹ ਪੰਜਾਬੀ ਜੀਵਨ ਦਾ ਅਨਿਖੜਵਾਂ ਅੰਗ ਹੁੰਦੀਆਂ ਹੋਈਆਂ ਪੰਜਾਬੀਅਤ ਨੂੰ ਇਕ ਵਿਸ਼ੇਸ਼ ਸਭਿਆਚਾਰਕ ਪਹਿਚਾਣ ਦਿੰਦੀਆਂ ਹਨ। ਇਹ ਲੋਕ-ਕਿਰਤਾਂ ਇਤਿਹਾਸ-ਮਿਥਿਹਾਸ ਦੇ ਪਾੜੇ ਨੂੰ ਮਿਟਾ ਲੋਕ-ਮਨਾ ਵਿਚ ਇਕ ਚਮਤਕਾਰੀ ਸਰੂਪ ਸਿਰਜ ਲੈਂਦੀਆਂ ਹਨ, ਜਿਸ ਦਾ ਸਿੱਧਾ ਪ੍ਰਭਾਵ ਸਾਡੀ ਕਾਰਜੀ ਸ਼ੈਲੀ ਉੱਤੇ ਪੈਂਦਾ ਹੈ। ਅਜਿਹੇ ਲੋਕ-ਵਹਾ ਵਿਚ ਕਈ ਵਾਰ ਤਰਕ ਅਤੇ ਚੋਣ ਮੱਧਮ ਸੁਰ ਅਖਤਿਆਰ ਕਰ ਲੈਂਦੀ ਹੈ। ਲੋਕ-ਪਰੰਪਰਾ ਵਿਚ ਨਾਇਕ-ਖਲਨਾਇਕ ਦੇ ਵਿਰੋਧ ਜੁੱਟ ਨੂੰ ਰੱਬ ਅਤੇ ਦਿਓ ਵਿਚ ਰੂਪਾਂਤਰਤ ਕਰਕੇ ਉਸ ਦੇ ਬਿੰਬ ਨੂੰ ਟੁੱਟਣ ਨਹੀਂ ਦਿੱਤਾ ਜਾਂਦਾ—"ਰਾਂਝਾ ਜੋਗੀ ਹੋ ਗਿਆ ਕੰਨੀ ਮੁੰਦਰਾਂ ਪਾਈਆਂ", "ਮੰਦਾ ਕੀਤਾ ਸਾਹਿਬਾਂ ਤਰਕਸ਼ ਟੰਗਿਆ ਜੰਡ", "ਓ ਮੈਂ ਦਿੱਲੀ ਦੇ ਢਾਹ ਦਿਆਂ ਕਿੰਗਰੇ ਮੇਰਾ ਕੀ ਕਰ ਲੂ ਸਰਕਾਰ","ਘੁੰਡ ਕੱਢ ਕੇ ਖੈਰ ਨਾ ਪਾਈਏ ਨੀ ਜੋਗੀ ਹੁੰਦੇ ਰੱਬ ਵਰਗੇ", "ਲੂਣਾ ਚੰਚਲ ਕਾਮਨੀ ਜਿਹੜੀ ਲੋੜੇ ਪੁੱਤ ਹੰਢਾਅ", "ਦੋ ਪੈਰ ਘੱਟ ਤੁਰਨਾ ਪਰ ਤੁਰਨਾ ਮੜਕ ਦੇ ਨਾਲ", "ਮੰਨੂ ਸਾਡੀ ਦਾਤਰੀ ਅਸੀਂ ਮੰਨੂ ਦੇ ਸੋਏ, ਜਿਉਂ ਜਿਉਂ ਮੰਨੂ ਵੱਢਦਾ ਅਸੀਂ ਦੂਣ ਸਵਾਏ ਹੋਏ", "ਸ਼ੁਭ ਕਰਮਨ ਤੇ ਕਬਹੂੰ ਨ ਟਰੂੰ ਨਿਸਚੈ ਕਰ ਆਪਣੀ ਜੀਤ ਕਰੂੰ", "ਜੇ ਤਉ ਪ੍ਰੇਮ ਖੇਲਣ ਕਾ ਚਾਉ ਸਿਰ ਧਰ ਤਲੀ ਗਲੀ ਮੇਰੀ ਆਉ", "ਸੁੰਦਰੀਏ ਮੁੰਦਰੀਏ ਤੇਰਾ ਕੌਣ ਵਿਚਾਰਾ ਹੋ ਦੁੱਲਾ ਭੱਟੀ ਵਾਲਾ ਹੋ"— ਇਹ ਸਾਰੇ ਮੈਟਾਫ਼ਰ ਲੋਕ-ਮਨਾਂ ਵਿਚ ਕਾਇਮ ਹਨ। ਖੁਸ਼ੀ ਓਦੋਂ ਹੁੰਦੀ ਹੈ ਜਦੋਂ ਕੋਈ ਲੇਖਕ ਇਨ੍ਹਾਂ ਰੂੜੀਆਂ ਦਾ ਪ੍ਰਯੋਗ, ਇਕ ਗਤੀਸ਼ੀਲ ਮੋਟਿਫ਼ ਵਜੋਂ ਨਵੇਂ ਅਰਥਾਂ ਅਤੇ ਨਵੇਂ ਸੰਦਰਭ ਵਿਚ ਕਰਦਾ ਹੋਇਆ ਲੋਕ-ਮਨ ਦੀ ਰਜ਼ਾ ਅਨੁਸਾਰ ਉਨ੍ਹਾਂ ਦੇ ਜੀਵਨ ਦੀ ਸੰਭਾਵੀ ਪ੍ਰਕਿਰਿਆ ਨੂੰ ਜਾਰੀ ਰੱਖਣ ਲਈ ਕਰਦਾ ਹੈ। ਹਾਕਮ ਸੂਫ਼ੀ ਅਜਿਹੀ ਹੀ ਬਿਰਹੋਂ ਕੁੱਠੀ ਕਲਮ ਅਤੇ ਆਵਾਜ਼ ਹੈ—

ਮੇਰੇ ਕਾਸੇ ਵਿਚ ਖੈਰ ਨਾ ਪਾਈ
ਜਦੋਂ ਦਾ ਮੇਰਾ ਯਾਰ ਰੁੱਸਿਆ।
ਹੱਜ ਦੇ ਬਰੋਬਰ ਜਾਪੇ ਤੇਰੀ ਇਕ ਤਕਨੀ
ਦਿਲ ਵਿਚ ਕਾਬ੍ਹਾ ਮੇਰੇ ਯਾਰ ਮੈਥੋਂ ਵੱਖਨੀ
ਮੇਰੇ ਗੀਤਾਂ ਦੀ ਰੁੱਸ ਗੀ ਖੁਦਾਈ।
ਜਦੋਂ ਦਾ ਤੇਰਾ ਮੁੱਖ ਸੁੱਜਿਆ।

...........

ਮਲ੍ਹਿਆਂ ਅਤੇ ਕਰੀਰਾਂ ਸੰਗ ਯਾਰੀਆਂ ਨੇ
ਜੰਗਲ ਬੇਲੇ ਅੰਦਰ ਧਾਹਾਂ ਮਾਰੀਆਂ ਨੇ।
ਮੇਰੇ ਗੀਤ ਉਭਾਰੇ ਇਨ੍ਹਾਂ ਰੁੱਖਾਂ ਨੇ
ਪੀਲ੍ਹਾਂ ਤਾਂ ਇਹ ਕੁਝ ਮਿੱਠੀਆਂ ਕੁਝ ਖਾਰੀਆਂ ਨੇ।

...........

ਲੱਭਦੀ ਫਿਰੇਂਗੀ ਸਾਡੀ ਪੈੜ ਨੀ ਮਰ ਜਾਣੀਏ
ਬੈਠਕੇ ਤ੍ਰਿੰਞਣਾ 'ਚ ਜਦੋਂ ਤੰਦ ਪਾਵੇਂਗੀ
ਪੋਟਿਆਂ 'ਚ ਪੂਣੀ ਸੜ ਜਾਵੇਗੀ
ਦੇਣਗੀਆਂ ਤਾਹਨੇ ਮੇਹਣੇ ਸਖੀਆਂ ਸਹੇਲੀਆਂ

ਚੇਤੇਂ ਕਰ ਫੇਰ ਪਛਤਾਵੇਂਗੀ।
ਬਿਰਹੋਂ ਦੀ ਭੱਠੀ ਵਿਚ ਦਿਲ ਸੜ ਜਾਊ ਤੇਰਾ
ਕੋਈ ਨਾ ਹੁੰਗਾਰਾ ਭਰੂ ਤੇਰੀ ਬਾਤ ਦਾ
ਪੋਹ ਦੇ ਮਹੀਨੇ ਕਈ ਬੈਠ ਰੋਣਗੇ
ਹੋਊ ਨਾ ਸਵੇਰਾ ਉਸ ਰਾਤ ਦਾ।
ਹਾਕਮ ਨੇ ਮੁੱਕ ਜਾਣਾ ਡੰਡਾ ਡੇਰਾ ਚੁੱਕ ਜਾਣਾ
ਲੱਭਦੀ ਫਿਰੇਂਗੀ ਸਾਡੀ ਪੈੜ ਨੀ ਮਰ ਜਾਣੀਏ।

...........

ਜੇਰੇ ਮੇਰੇ ਗੀਤਾਂ ਦੇ
ਫਰਿਹਾਦ ਦੇ ਤੇਸੇ ਤੋਂ ਤਕੜੇ
ਮੈਂ ਪੱਥਰਾਂ ਦੀ ਹਿੱਕ ਤਰਾਸ਼ ਤਾਂ ਲਈ
ਪਰ ਚਿਹਰਾ ਨਜ਼ਰੀਂ ਆਇਆ ਨਾ
ਸੱਜਣ ਜੀ ਮੇਰੇ ਗੀਤਾਂ ਦਾ ਮੁੱਲ ਪਾਇਆ ਨਾ।

...........

ਕੇਹੜੀ ਗੱਲੋਂ ਰਾਂਝਾ ਜਾਵੇ ਦਰ ਉਤੇ ਹੀਰ ਦੇ।
ਇਸ਼ਕੇ ਦਾ ਪੰਛੀ ਮਾਰੇ ਉੱਚੀਆਂ ਉਡਾਰੀਆਂ
ਸੁੱਖ ਸਾਰੇ ਭੁੱਲੇ ਲਾਈਆਂ ਦੁੱਖਾਂ ਨਾਲ ਯਾਰੀਆਂ
ਕੇਹੜੀ ਰੁੱਤੇ ਡੇਲੇ ਲੱਗਣ ਸੁੱਕੜ ਕਰੀਰ ਦੇ।
ਫ਼ਕਰਾਂ ਦੇ ਧੂਣੇ ਵਾਲਾ ਧੂੰਆਂ ਸੱਚੀ ਅੱਗ ਦਾ
ਧੂੰਦ ਵਿਚ ਰਲ ਜਾਵੇ ਪਤਾ ਵੀ ਨੀ ਲੱਗਦਾ
ਗਲ ਲਗ ਰੋਂਦੇ ਬੇਲੇ ਜੰਗਲ ਫ਼ਕੀਰ ਦੇ
ਕੇਹੜੀ ਗੱਲੋਂ ਰਾਂਝਾ ਜਾਵੇ ਦਰ ਉੱਤੇ ਹੀਰ ਦੇ।

...........

ਉਪਰੋਕਤ ਵਫ਼ਾ-ਬੇਵਫ਼ਾ ਦੇ ਵਿਰੋਧ ਜੁੱਟ 'ਚੋਂ ਨਿਕਲਦਾ ਹੈ ਹਾਕਮ ਸੂਫ਼ੀ ਦਾ ਮੁਕਤੀ ਦਾਤਾ 'ਮਾਹੀਆ'। ਜਿਸ ਨਾਲ ਹਾਕਮ ਸੂਫ਼ੀ ਰੁੱਸਦਾ, ਹੱਸਦਾ, ਮੋਹ ਕਰਦਾ, ਮਿਹਣੇ ਮਾਰਦਾ, ਅਰਜੋਈਆਂ ਕਰਦਾ ਕੋਕਾ, ਮਹਿੰਦੀ, ਚਰਖਾ, ਵਟਣਾ, ਛੱਲਾ ਜਿਹੇ ਅਮਰ ਗੀਤਾਂ ਦੀ ਸਿਰਜਣਾ ਕਰਦਾ ਹੈ—

ਕੋਕਾ ਘੜਵਾਦੇ ਮਾਹੀਆ ਕੋਕਾ
ਵੇ ਹਾਣੀਆ ਕੋਕਾ ਘੜਵਾਦੇ ਮਾਹੀਆ ਕੋਕਾ
ਹਾੜੀ ਵੇਚੀ ਸਾਉਣੀ ਖਾਧੀ
ਵਾਅਦਾ ਤੇਰਾ ਫੋਕਾ
ਵੇ ਮਾਹੀਆ ਵਾਅਦਾ ਤੇਰਾ ਫੋਕਾ
ਜੋਤਰਾ ਲਗਾਵੇਂ ਤੂੰ ਮੈਂ ਘਾਹ ਤੇਰਾ ਖੋਤਾਂ
ਭਾਂਡਾ-ਟੀਂਡਾ ਸਾਂਭ ਕੇ ਮੈਂ ਸਾਂਭਾਂ ਤੇਰਾ ਬੋਤਾ
ਚਰੀ ਨਾ ਲਿਆਇਆ ਵੇ ਤੂੰ
ਰੰਭ ਰੰਭ ਮਰਦਾ ਗੋਕਾ
ਕੋਕਾ ਘੜਵਾਦੇ ਮਾਹੀਆ ਕੋਕਾ।

...........

ਰੂਹ 'ਤੇ ਵਟਣਾ ਮਲ ਲੈ ਕੁੜੀਏ
ਮੈਲ ਦਿਲੇ ਦੀ ਧੋ ਲੈ
ਰੰਗਲਾ ਚੂੜਾ ਪਾ ਲੈ ਕੁੜੀਏ
ਇਸ਼ਕ ਰੰਗ ਦੀ ਹੋ ਲੈ
ਮਾਹੀਏ ਨੂੰ ਪਰਚਾਵਣ ਖਾਤਰ ਵਟਣਾ ਖ਼ੈਰ ਮਨਾਵੇ
ਵਟਣਾ ਮਲ ਕੁੜੀਏ ਸੂਫ਼ੀ ਨੱਚ ਨੱਚ ਗਾਵੇ।

...........

ਮੇਰੇ ਚਰਖੇ ਦੀ ਟੁੱਟ ਗੀ ਮਾਲ੍ਹ
ਵੇ ਦੱਸ ਕੱਤਾਂ ਕਿ ਨਾ
ਜਦ ਮੈਂ.... ਗੀਝ ਦਾ ਪਾਂਵਾਂ
ਕੋਠੇ ਉਤੋਂ ਕਾਗ ਉਡਾਵਾਂ
ਭਜ ਸਭਾਤੇ ਵੜਦੀ ਜਾਵਾਂ
ਮੇਰੇ ਮਾਹੀਏ ਆਉਣਾ ਅੱਜ ਨੀ
ਕੀ ਹੋਇਆ ਕੀ ਹੋਇਆ ਅੜੀਏ
ਮੈਨੂੰ ਸਖੀਆਂ ਕਰਨ ਸਵਾਲ
ਮੇਰੇ ਚਰਖੇ ਦੀ ਟੁੱਟ ਗੀ ਮਾਲ੍ਹ
ਵੇ ਦਸ ਕੱਤਾਂ ਕਿ ਨਾ।

...........

ਮਹਿੰਦੀ ਮਹਿੰਦੀ ਮਹਿੰਦੀ ਵੇ ਮਾਹੀਆ
ਮੇਰੇ ਗੋਰਿਆਂ ਹੱਥਾਂ ਦੀ ਮਹਿੰਦੀ
ਇਹ ਮਹਿੰਦੀ ਮੇਰੀ ਸ਼ਗਨਾਂ ਵਾਲੀ
ਇਹ ਮਹਿੰਦੀ ਮੇਰੀ ਚਾਵਾਂ ਵਾਲੀ
ਝਿੜਕਾਂ ਮੂਲ ਨਾ ਸਹਿੰਦੀ ਵੇ ਮਾਹੀਆ

...........

ਸਾਂਭ ਸਾਂਭ ਕੇ ਰਖਦੀ ਚੰਨਾ
ਚੁੰਨੀ ਉੱਡ ਉੱਡ ਜਾਵੇ
ਹਾੜ ਮਹੀਨਾ ਤਪ-ਤਪ ਪੈਂਦਾ
ਡਾਢਾ ਜੀਅ ਤੜਪਾਵੇ
ਕਿਹੜੀ ਰੁੱਤੇ ਤੁਰ ਗਿਆ ਮਾਹੀਆ
ਹਰ ਪਲ ਧੁੱਖਦੀ ਰਹਿੰਦੀ
ਮਹਿੰਦੀ ਮਹਿੰਦੀ ਮਹਿੰਦੀ ਵੇ ਮਾਹੀਆ

...........

ਬੇਰੀਆਂ ਦੇ ਪੱਕ ਗਏ ਬੇਰ ਵੇ
ਸਾਨੂੰ ਅੱਲਾ ਮਿਲਾਇਆ ਫੇਰ ਵੇ
ਮੈਂ ਰੱਤੀਓਂ ਹੋ ਗਈ ਸੇਰ ਵੇ
ਹਾਏ ਹਾਏ ਨੀ ਛੱਲਾ ਬੋਲ ਪਿਆ

...........

ਮੁੱਕੇ ਝਗੜੇ ਝੇੜੇ ਅੱਲਾ ਆਪ ਨਿਬੇੜੇ
ਰਹਿ ਸੀ ਦਿਲ ਦੇ ਨੇੜੇ ਸਾਡੇ ਵਸਗੇ ਖੇੜੇ
ਇਸ਼ਕ ਖੁਮਾਰੀ ਐਸੀ ਬਖਸ਼ੀ
ਰੂਹ ਦੇ ਬੂਹੇ ਖੋਹਲ ਗਿਆ
ਹਾਏ ਹਾਏ ਨੀ ਛੱਲਾ ਬੋਲ ਪਿਆ।
ਵਿਚ ਪ੍ਰਦੇਸੀਂ ਜਾ ਕੇ ਛੱਲਿਆ
ਮੋਹ ਪਿਆ ਵਾਜਾਂ ਮਾਰੇ
ਕੁੱਲੀ ਆਪਣੀ ਚੰਗੀ ਛੱਲਿਆ
ਕਿਸ ਕੰਮ ਬਲਖ ਬੁਖਾਰੇ
ਮਾਏਂ ਨੀ ਮੈਂ ਇਕ ਸੱਦ ਮਾਰੀ,
ਪਲਕਾ ਬਣੀਆਂ ਪਲੰਘ ਨਵਾਰੀ
ਉਹ ਬੈਠ ਬਰਾਂਡੇ ਕੋਲ ਗਿਆ।

(ਮੈਂ ਹਾਕਮ ਸੂਫ਼ੀ ਦੀ ਅਜਿਹੀ ਲੋਕਾਇਤੀ ਸ਼ਾਇਰੀ ਦਾ ਸਤਿਕਾਰ ਕਰਦਾ ਹਾਂ। ਮੈਨੂੰ ਇਸ ਗੱਲ ਦੀ ਤਸੱਲੀ ਹੈ ਕਿ ਮੈਂ ਉਸ ਦੀ ਸ਼ਾਇਰੀ ਅਤੇ ਗਾਇਕੀ ਦਾ ਸਾਹਿਤ ਸਭਾਵਾਂ ਦੇ ਸਮਾਗਮਾਂ ਉਤੇ ਸਰੋਤਾ ਰਿਹਾ ਹਾਂ। ਸਮੁੱਚੇ ਮਾਲਵੇ ਦੀਆਂ ਸਾਹਿਤ ਸਭਾਵਾਂ ਉਸ ਦੀਆਂ ਰਿਣੀ ਹਨ।)

*ਹਰਗੋਬਿੰਦਪੁਰਾ ਬਸਤੀ, ਕਾਲੇਜ ਰੋਡ,*
*ਸੰਗਰੂਰ-੧੪੮੦੦੧*

## ਗ਼ਜ਼ਲ

*—ਅਜੀਤ ਸਿੰਘ ਚੀਮਾ*

ਜ਼ਿੰਦਗੀ ਦੀ ਰਾਸ ਨ ਐਂਵੇਂ ਗਵਾ
ਚਾਰ ਦਿਨ ਦੀ ਚਾਦਨੀ ਮਿੱਠੀ ਫਜ਼ਾ

ਆਕਬਤ ਦਾ ਸਫਰ ਨੇੜੇ ਆ ਰਿਹਾ
ਕਰ ਤਿਆਰੀ ਜਾਣ ਦੀ ਤੂੰ ਐ ਦਿਲਾ

ਸਾਥ ਤੇਰੇ ਨਾਲ ਦਾ, ਅੱਗੇ ਗਿਆ
ਤੂੰ ਵੀ ਅੱਗੇ ਜਾਣ ਦਾ ਕੁਝ ਕਰ ਬਿਲਾ

ਮਕੜੀ ਜਿਉਂ ਜਾਲ ਵਿਚ ਤੂੰ ਫਸ ਗਿਓਂ
ਕਿਸ ਨੇ ਤੈਨੂੰ ਜਾਲ 'ਚੋਂ ਲੈਣਾ ਬਚਾ?

ਚੰਦ ਸਾਸਾ ਦੀ ਪੂੰਜੀ ਰਹਿ ਗਈ
ਏਸ ਨੂੰ ਕਿਸੇ ਚੰਗੇ ਲੇਖੇ 'ਚ ਲਾ।

ਰਾਤ ਦਿਨ ਤੂੰ ਵਿਚ ਤ੍ਰਿਸ਼ਨਾ ਜਲ ਰਿਹੈਂ
ਬੰਦਗੀ ਦੀ ਠੰਢ ਨਾਲ ਇਸ ਨੂੰ ਬੁਝਾ

ਕਾਮਲੇ ਮੁਰਸ਼ਦ ਦੇ ਚਰਨ ਫੜ ਕੇ
ਅਦਬ ਨਾਲ ਤੂੰ 'ਚੀਮਿਆਂ' ਸਿਰ ਨੂੰ ਨਵਾ

## ਦੋ ਗ਼ਜ਼ਲਾਂ

*—ਸਰਬਜੀਤ ਸਿੰਘ ਦਰਦੀ*

ਇਕ ਵਾਰੀ ਤੂੰ ਆਖ ਸਹੀ ਮੈਂ ਸੀਸ ਤਲੀ ਧਰ ਆਵਾਂ।
ਤੇਰੀ ਖਾਤਿਰ ਸਜਣਾ ਮੈਂ ਤਾਂ ਕੱਚਿਆਂ ਤੇ ਤਰ ਜਾਵਾਂ।

ਦਿਲ ਦੀ ਤਖਤੀ ਉੱਤੇ ਲਿਖਿਆ ਨਾਂ ਤੇਰਾ ਮੈਂ ਸਜਣਾ,
ਆਉਂਦਾ ਨਹੀਂ ਯਕੀਨ ਜੇ ਤੈਨੂੰ ਸੀਨਾ ਚੀਰ ਵਿਖਾਵਾਂ।

ਜਿਸਦੀ ਝੋਲੀ ਪਾਏ ਸੀ ਮੈਂ ਹਾਸੇ ਖੁਸ਼ੀਆਂ ਖੇੜੇ,
ਉਸ ਨੇ ਮੇਰੀ ਝੋਲੀ ਪਾਏ ਹੰਝੂ ਹੌਕੇ ਹਾਵਾ।

ਦਹਿਸ਼ਤ ਚਾਰੇ ਪਾਸੇ ਕੇਹੀ ਫੈਲੀ ਹੈ ਇਹ ਰੱਬਾ,
ਵੱਢ ਵੱਢ ਖਾਣ ਨੂੰ ਔਂਦਾ ਹੈ ਅੱਜ ਅਪਣਾ ਹੀ ਪਰਛਾਵਾਂ।

ਨਾਲ ਰਕੀਬਾਂ ਸੱਜਣ ਤੁਰਿਆ ਜਦ ਤੈਨੂੰ ਹੁਣ ਛੱਡ ਕੇ
ਤੂੰ ਵੀ ਦਿਲ 'ਚੋਂ ਕੱਢ ਦੇ 'ਦਰਦੀ' ਉਸਦਾ ਹੁਣ ਸਿਰਨਾਵਾਂ।

ਪਿੰਡਾਂ ਵਿਚ ਸਿਆਸਤ ਵੜ ਗਈ ਹੁਣ ਨਈ ਖੈਰਾਂ 'ਦਰਦੀ'
ਘਰ ਘਰ ਦੇ ਵਿਚ ਪਾਈਆਂ ਵੰਡਾਂ ਸਕਿਆਂ ਭੈਣ ਭਰਾਵਾਂ।

*******

ਯਾਰੋ ਜੇਕਰ ਮੈਂ ਵੀ ਇਕ ਪੱਥਰ ਹੁੰਦਾ।
ਪੂਜਣ ਦੇ ਲਈ ਰੱਖਿਆ ਮੈਂ ਘਰ ਘਰ ਹੁੰਦਾ।

ਸਭ ਤੋਂ ਕਰਮਾਂ ਵਾਲਾ ਹੁੰਦਾ ਯਾਰਾ ਮੈਂ,
ਦਿਲ ਤੇਰੇ ਵਿਚ ਜੇਕਰ ਮੇਰਾ ਘਰ ਹੁੰਦਾ।

ਕੈਸੀ ਹੈ ਇਹ ਯਾਰੀ ਤੇਰੀ ਯਾਰਾ ਵੇ,
ਕਰਕੇ ਵਾਅਦਾ ਏਧਰ ਤੂੰ ਓਧਰ ਹੁੰਦਾ।

ਰੋਗ ਇਹ ਕੇਹਾ ਲਾ ਦਿੱਤਾ ਈ ਸਜਣਾ ਵੇ,
ਤੇਰੇ ਬਿਨ ਨਾ ਜੀਅ ਹੁੰਦਾ ਨਾ ਮਰ ਹੁੰਦਾ।

ਸੀਸ ਤਲੀ ਧਰ ਆਇਆ ਹਾਂ ਮੈਂ ਆ ਸਾਹਵੇਂ,
ਜ਼ੁਲਮ ਨਹੀਂ ਤੇਰਾ ਹੁਣ ਜ਼ਾਲਮਾਂ ਜਰ ਹੁੰਦਾ।

ਦਿਲ ਦੀ ਗੱਲ ਨਾ ਸਭ ਨੂੰ ਦੱਸਿਆ ਕਰ 'ਦਰਦੀ'
ਅਕਸਰ ਘਰ ਦਾ ਭੇਤੀ ਹੀ ਮੁੱਖਬਰ ਹੁੰਦਾ।

*ਕੋਟਲੀ ਥਾਨ ਸਿੰਘ, (ਜਲੰਧਰ)*

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

(ਕਿਸ਼ਤ ਨੰ. ੧੦)

—ਪ੍ਰਿੰ. ਬੇਅੰਤ ਕੌਰ

## ਦੋਹਰਾ॥

**ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥**

**ਸ਼ਬਦਾਰਥ** : ਦਿਲੀਸ- ਦਿੱਲੀ ਦੇ ਬਾਦਸ਼ਾਹ। ਪ੍ਰਭ ਪੁਰ - ਅਕਾਲ ਪੁਰਖ ਦੇ ਦੇਸ। ਪਯਾਨ - ਚੜ੍ਹਾਈ, ਚਲਾਣਾ। ਕ੍ਰਿਆ - ਕਰਨੀ। ਆਨ - ਹੋਰ ਕਿਸੇ ਨੇ।

**ਭਾਵਾਰਥ** : ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਦੇ ਸਿਰ ਤੇ ਆਪਣਾ ਦੇਹ ਰੂਪੀ ਠੀਕਰਾ ਭੰਨ ਕੇ ਭਾਵ ਕਲੰਕ ਸੌਂਪ ਕੇ ਅਕਾਲ ਪੁਰਖ ਦੇ ਦੇਸ਼ ਵਲ ਨੂੰ ਟੁਰ ਗਏ ਭਾਵ ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਵਰਗੀ ਕਰੜੀ ਅਤੇ ਔਖੀ ਕਰਨੀ ਅੱਜ ਤਕ ਕਿਸੇ ਨੇ ਨਹੀਂ ਕੀਤੀ।

**ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥**
**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ॥੧੬॥**

**ਸ਼ਬਦਾਰਥ** :- ਚਲਤ - ਸ਼ਹਾਦਤ ਪ੍ਰਾਪਤ ਕਰਨ ਤੇ। ਹੈ ਹੈ ਹੈ - ਮਹਾਨ ਦੁੱਖ।

**ਭਾਵਾਰਥ** : ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹਾਦਤ ਪ੍ਰਾਪਤ ਕਰਨ ਤੇ ਸਾਰੇ ਸੰਸਾਰ ਵਿੱਚ ਗ਼ਮ ਦੀ ਲਹਿਰ ਦੌੜ ਗਈ। ਸਾਰੇ ਸੰਸਾਰ ਵਿੱਚ ਮਹਾਨ ਦੁੱਖ, ਅਫਸੋਸ ਅਤੇ ਗ਼ਮ ਹੋਇਆ ਅਤੇ ਦੇਵ ਲੋਕ ਵਿੱਚ ਸ੍ਰੀ ਸਤਿਗੁਰੂ ਜੀ ਦੇ ਆਗਮਨ ਵਿੱਚ ਜੈ ਜੈ ਕਾਰ ਹੋਈ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਸਾਹੀ ਬਰਨਨੰ ਨਾਮ ਪੰਚਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ॥੫॥ ਅਫਜੂ॥੨੧੫॥*

ਇੱਥੇ ਸੁੰਦਰ ਬਚਿਤ੍ਰ ਨਾਟਕ ਗ੍ਰੰਥ ਵਿੱਚੋਂ ਪਾਤਸ਼ਾਹੀਆਂ ਦੇ ਵਰਣਨ ਵਾਲਾ ਮਸ਼ਹੂਰ ਪੰਜਵਾਂ ਅਧਿਆਇ ਸਮਾਪਤ ਹੋਇਆ, ਸ਼ੁਭ ਹੈ। ਹੋਰ ਛੰਦ ੨੧੫ ਪੂਰੇ ਹੋ ਗਏ ਹਨ।

(ਅਧਿਆਇ ੬)

## ਜਗ ਪ੍ਰਵੇਸ ਕਰਨਾ

ਇਸ ਅਧਿਆਇ ਵਿੱਚ ਗੁਰੂ ਗੋਬਿੰਦ ਸਿੰਘ ਜੀ ਆਪਣੇ ਪੂਰਬਲੇ ਜਨਮ ਦਾ ਵਰਣਨ ਕਰਦੇ ਹਨ, ਅਤੇ ਦਸਦੇ ਹਨ ਕਿ ਉਹਨਾ ਦਾ ਇਸ ਸੰਸਾਰ ਵਿੱਚ ਆਉਣ ਦਾ ਕੀ ਮੰਤਵ ਸੀ। ਉਹ ਤਾਂ ਸਿਮਰਨ ਰਾਹੀਂ ਆਪਣੇ ਅਕਾਲ ਪੁਰਖ ਪ੍ਰਭੂ ਦੇ ਨਾਲ ਇਕ-ਮਿਕ ਹੋਏ ਹੋਏ ਸਨ, ਉਹਨਾ ਦੇ ਚਰਨਾ ਵਿੱਚ ਲੀਨ ਸਨ, ਪਰ ਅਕਾਲ ਪੁਰਖ ਪ੍ਰਭੂ ਨੇ ਉਹਨਾ ਨੂੰ ਬੁਲਾ ਕੇ ਇਸ ਮਾਤ ਲੋਕ ਵਿੱਚ ਅਵਤਾਰ ਧਾਰਣ ਦਾ ਹੁਕਮ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ, ਇਸ ਸੰਸਾਰ ਦੇ ਭੁੱਲੇ ਭਟਕੇ ਜੀਵਾਂ ਦਾ ਉੱਧਾਰ ਕਰਣ ਲਈ ਅਤੇ ਧਰਮ ਦਾ ਪ੍ਰਚਾਰ ਕਰਣ ਲਈ, ਭੁੱਲੀ ਭਟਕੀ ਮਾਨਵਤਾ ਨੂੰ ਸਿਧੇ ਰਸਤੇ ਪਾਉਣ ਲਈ ਅਵਤਾਰ ਧਾਰਣ ਕੀਤਾ। ਜਿਹੜੀਆਂ ਮਹਾਨ ਹਸਤੀਆਂ ਗੁਰੂ ਗਬਿੰਦ ਸਿੰਘ ਜੀ ਤੋਂ ਪਹਿਲਾਂ ਇਸ ਸੰਸਾਰ ਵਿੱਚ ਆਈਆਂ ਉਹਨਾਂ ਨੇ ਆਪਣੇ ਆਪਣੇ ਨਾਮ ਜਪਾਏ, ਅਕਾਲ ਪੁਰਖ ਦੇ ਨਾਮ ਨੂੰ ਚੇਤੇ ਨਹੀ ਸੀ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਉਸ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਦਾ ਦਾਸ ਜਾਣਿਆ ਅਤੇ ਇਨ੍ਹਾਂ ਸੰਸਾਰੀ ਜੀਵਾਂ ਨੂੰ ਉਸ ਪ੍ਰਭੂ ਦਾ ਨਾਮ ਜਪਾਕੇ ਠੀਕ ਰਸਤੇ ਉੱਤੇ ਤੋਰਿਆ। ਇਸ ਵਿੱਚ ੪੯ ਚਉਪਈਆਂ, ੬ ਦੋਹਰੇ, ੭ ਨਰਾਜ ਅਤੇ ੨ ਰਸਾਵਲ ਛੰਦ ਮਿਲਾ ਕੇ ਕੁਲ ੬੪ ਛੰਦ ਹਨ।

## ਚੌਪਈ॥

**ਅਬ ਮੈ ਅਪਨੀ ਕਥਾ ਬਖਾਨੋ॥**
**ਤਪ ਸਾਧਤ ਜਿਹ ਬਿਧਿ ਮੁਹਿ ਆਨੋ॥**
**ਹੇਮਕੁੰਟ ਪਰਬਤ ਹੈ ਜਹਾਂ॥**
**ਸਪਤ ਸ੍ਰਿੰਗ ਸੋਭਿਤ ਹੈ ਤਹਾਂ॥੧॥**

**ਸ਼ਬਦਾਰਥ** : ਹੇਮ ਕੁੰਟ - ਬਰਫ਼ ਦਾ ਪਹਾੜ, ਹਿਮਾਲਾ ਪਰਬਤ। ਸਪਤ - ਸੱਤ। ਸ੍ਰਿੰਗ-ਚੋਟੀਆਂ।

**ਭਾਵਾਰਥ** : (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੁਣ ਆਪਣੀ ਕਥਾ ਸੁਣਾਉਣ ਲੱਗੇ ਹਨ)। ਹੁਣ ਮੈਂ ਆਪਣੇ ਜਨਮ ਦੀ ਕਥਾ ਕਹਿਣ ਲੱਗਾ ਹਾਂ, ਜਿਸ ਤਰ੍ਹਾਂ ਤਪ ਕਰਦਿਆਂ ਹੋਇਆਂ ਮੈਨੂੰ ਇਸ ਸੰਸਾਰ ਵਿੱਚ ਲਿਆਂਦਾ ਗਿਆ। ਜਿੱਥੇ ਹੇਮ-ਕੁੰਟ ਨਾਮ ਦਾ ਪਰਬਤ ਹੈ ਉਥੇ ਸੱਤ ਉੱਚੀਆਂ ਉੱਚੀਆਂ ਚੋਟੀਆਂ ਸੋਭ ਰਹੀਆਂ ਹਨ।

ਸਪਤ ਸ੍ਰਿੰਗ ਤਿਹ ਨਾਮੁ ਕਹਾਵਾ॥

ਪੰਡਰਾਜ ਜਹ ਜੋਗੁ ਕਮਾਵਾ॥

ਤਹ ਹਮ ਅਧਿਕ ਤਪੱਸਿਆ ਸਾਧੀ॥

ਮਹਾਂਕਾਲ ਕਾਲਕਾ ਅਰਾਧੀ॥੨॥

**ਸ਼ਬਦਾਰਥ** : ਤਪੱਸਿਆ ਸਾਧੀ - ਤਪੱਸਿਆ ਕੀਤੀ।

**ਭਾਵਾਰਥ** : ਉਸ ਪਹਾੜ ਦਾ ਨਾਮ ਸਪਤ ਸ੍ਰਿੰਗ ਕਿਹਾ ਜਾਂਦਾ ਹੈ। ਇੱਥੇ ਰਾਜਾ ਪੰਡੂ ਨੇ ਯੋਗ ਸਾਧਨਾ ਕੀਤੀ ਹੈ। ਉਸ ਸਥਾਨ ਤੇ ਬੈਠਕੇ ਮੈਂ ਬਹੁਤ ਅਧਿਕ ਤਪੱਸਿਆ ਕੀਤੀ ਅਤੇ ਉਸ ਮਹਾਕਾਲ ਕਾਲਿਕਾ ਨੂੰ ਅਰਾਧਿਆ।

ਇਹ ਬਿਧਿ ਕਰਤ ਤਪੱਸਿਆ ਭਯੋ॥

ਦ੍ਵੈ ਤੇ ਏਕ ਰੂਪ ਹ੍ਵੈ ਗਯੋ॥

ਤਾਤ ਮਾਤ ਮੁਰ ਅਲਖ ਅਰਾਧਾ॥

ਬਹੁ ਬਿਧਿ ਜੋਗ ਸਾਧਨਾ ਸਾਧਾ॥੩॥

**ਸ਼ਬਦਾਰਥ** : ਅਲਖ - ਵਾਹਿਗੁਰੂ। ਜੋਗ - ਠੀਕ॥

**ਭਾਵਾਰਥ** : ਇਸ ਤਰ੍ਹਾਂ ਮੈਂ ਤਪੱਸਿਆ ਕੀਤੀ ਕਿ ਮੈਂ ਅਕਾਲ ਪੁਰਖ ਪ੍ਰਭੂ ਨਾਲ ਦੋ ਤੋਂ ਇੱਕ ਰੂਪ ਹੋ ਗਿਆ। ਫ਼ਿਰ ਮੇਰੇ ਮਾਤਾ ਪਿਤਾ ਨੇ ਉਸ ਅਲਖ ਦੀ ਅਰਾਧਨਾ ਕੀਤੀ ਅਤੇ ਉਹਨਾਂ ਨੇ ਕਈ ਪ੍ਰਕਾਰ ਦੀ ਠੀਕ ਸਾਧਨਾ ਕੀਤੀ।

ਤਿਨ ਜੋ ਕਰੀ ਅਲਖ ਕੀ ਸੇਵਾ॥

ਤਾਤੇ ਭਏ ਪ੍ਰਸੰਨਿ ਗੁਰਦੇਵਾ॥

ਤਿਨ ਪ੍ਰਭ ਜਬ ਆਇਸ ਮੁਹਿ ਦੀਯਾ॥

ਤਬ ਹਮ ਜਨਮ ਕਲੂ ਮਹਿ ਲੀਯਾ॥੪॥

**ਸ਼ਬਦਾਰਥ** : ਆਇਸ - ਹੁਕਮ॥

**ਭਾਵਾਰਥ** : ਮੇਰੇ ਮਾਤਾ ਪਿਤਾ ਨੇ ਅਕਾਲ ਪੁਰਖ ਦੀ ਸੇਵਾ ਕਰਕੇ ਉਹਨਾਂ ਨੂੰ ਪ੍ਰਸੰਨ ਕਰ ਲਿਆ। ਉਸ ਪ੍ਰਭੂ ਨੇ ਮੈਨੂੰ ਹੁਕਮ ਦਿੱਤਾ ਅਤੇ ਫ਼ਿਰ ਮੈਂ ਉਹਨਾਂ ਦੇ ਹੁਕਮ ਅਨੁਸਾਰ ਇਸ ਕਲਿਜੁਗ ਵਿੱਚ ਜਨਮ ਧਾਰਨ ਕੀਤਾ।

ਚਿਤ ਨ ਭਯੋ ਹਮਰੋ ਆਵਨ ਕਹ॥

ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ॥

ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥

ਇਮ ਕਹਿ ਕੈ ਇਹ ਲੋਕ ਪਠਾਯੋ॥੫॥

**ਸ਼ਬਦਾਰਥ** : ਚਿਤ - ਦਿਲ। ਚੁਭੀ - ਖੁਭੀ ਹੋਈ ਲੱਗੀ ਰਹੀ। ਸ੍ਰੁਤਿ - ਸੁਰਤਿ, ਧਿਆਨ।

**ਭਾਵਾਰਥ** : ਮੇਰਾ ਇਸ ਦੁਨੀਆਂ ਵਿੱਚ, ਇਸ ਮਾਤ ਲੋਕ ਵਿੱਚ ਆਉਣ ਨੂੰ ਜੀ ਨਹੀਂ ਸੀ ਕਰਦਾ, ਕਿਉਂਕਿ ਮੇਰਾ ਧਿਆਨ ਉਸ ਅਕਾਲ ਪੁਰਖ ਦੇ ਚਰਨਾਂ ਵਿੱਚ ਜੁੜਿਆ ਹੋਇਆ ਸੀ। ਉਸ ਪ੍ਰਭੂ ਨੇ ਮੈਨੂੰ ਬੜਾ ਜ਼ੋਰ ਦੇ ਕੇ ਸਮਝਾਇਆ ਅਤੇ ਇਹ ਬਚਨ ਕਹਿ ਕੇ ਇਸ ਮਾਤ ਲੋਕ ਵਿੱਚ ਭੇਜਿਆ।

ਅਕਾਲਪੁਰਖ ਬਾਚ ਇਸ ਕੀਟ ਪ੍ਰਤਿ॥

ਬਾਚ-ਬਚਨ, ਕਥਨ। *ਕੀਟ-ਕੀੜੇ। ਮੈਂ ਇਸ ਕੀੜੇ (ਦਾਸ) ਨੂੰ ਅਕਾਲ ਪੁਰਖ ਨੇ ਇਸ ਤਰ੍ਹਾਂ ਦੇ ਬਚਨ ਕਹੇ।*

## ਚੌਪਈ॥

ਜਬ ਪਹਿਲੇ ਹਮ ਸ੍ਰਿਸਟਿ ਬਨਾਈ॥

ਦਈਤ ਰਚੇ ਦੁਸਟ ਦੁਖਦਾਈ॥

ਤੇ ਭੁਜ ਬਲ ਬਵਰੇ ਹ੍ਵੈ ਗਏ॥

ਪੂਜਤ ਪਰਮ ਪੁਰਖ ਰਹਿ ਗਏ॥੬॥

**ਸ਼ਬਦਾਰਥ** : ਬਲ- ਮੁਕਤੀ। ਬਵਰੇ - ਪਾਗਲ। ਪੂਜਤ-ਪੂਜਨਾ।

**ਭਾਵਾਰਥ** : ਅਕਾਲ ਪੁਰਖ ਨੇ ਫ਼ਰਮਾਇਆ ਕਿ ਜਦੋਂ ਉਹਨਾਂ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਤਾਂ ਸਭ ਤੋਂ ਪਹਿਲਾਂ ਉਹਨਾਂ ਨੇ ਦੈਂਤ ਬਣਾਏ। ਉਹ ਅਤਿਅੰਤ ਦੁਸ਼ਟ ਅਤੇ ਦੁੱਖ ਦੇਣ ਵਾਲੇ ਸਨ। ਉਹ ਦੁਸ਼ਟ ਆਪਣੇ ਬਾਹੂਬਲ ਦੇ ਵਿੱਚ ਐਨੇ ਕਮਲੇ ਹੋ ਗਏ ਕਿ ਉਹ ਪਰਮ ਪੁਰਖ ਅਕਾਲ ਪੁਰਖ ਦੀ ਪੂਜਾ ਕਰਨ ਤੋਂ ਹਟ ਗਏ।

ਤੇ ਹਮ ਤਮਕਿ ਤਨਕ ਮੋ ਖਾਪੇ॥

ਤਿਨ ਕੀ ਠਉਰ ਦੇਵਤਾ ਥਾਪੇ॥

ਤੇ ਭੀ ਬਲ ਪੂਜਾ ਉਰਝਾਏ॥

ਆਪਨ ਹੀ ਪਰਮੇਸਰ ਕਹਾਏ॥੭॥

**ਸ਼ਬਦਾਰਥ** : ਤਮਕਿ - ਗੁੱਸੇ ਨਾਲ। ਤਨਕ - ਥੋੜੇ ਕੁ ਸਮੇਂ ਵਿੱਚ। ਖਾਪੇ - ਖ਼ਤਮ ਕਰ ਦਿੱਤੇ। ਬਲ - ਬਲੀ। ਪੂਜਾ - ਪ੍ਰਭਤਾ।

**ਭਾਵਾਰਥ** : ਉਹਨਾਂ ਦੈਂਤਾਂ ਨੂੰ ਮੈਂ (ਅਕਾਲ ਪੁਰਖ) ਨੇ ਆਪਣੇ ਕ੍ਰੋਧ ਨਾਲ ਇੱਕ ਛਿਨ ਵਿੱਚ ਨਾਸ ਕਰ ਦਿੱਤਾ। ਉਹਨਾਂ ਦੇ ਸਥਾਨ ਤੇ ਦੇਵਤੇ ਥਾਪ ਦਿੱਤੇ। ਉਹ ਵੀ ਆਪਣੀ ਪ੍ਰਭਤਾ ਅਤੇ ਪਸ਼ੂਆਂ ਆਦਿ ਦੀਆਂ ਬਲੀ ਦੇਣ ਵਿੱਚ ਉਲਝ ਗਏ ਅਤੇ ਆਪਣੇ ਆਪ ਨੂੰ ਪ੍ਰਮੇਸ਼ਰ ਕਹਾਉਣ ਲੱਗ ਪਏ।

ਮਹਾਂਦੇਵ ਅਚੁਤ ਕਹਵਾਯੋ॥

ਬਿਸਨ ਆਪ ਹੀ ਕੋ ਠਹਰਾਯੋ॥

ਬ੍ਰਹਮਾ ਆਪ ਪਾਰਬ੍ਰਹਮ ਬਖਾਨਾ॥

ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ॥੮॥

**ਸ਼ਬਦਾਰਥ** : ਮਹਾਦੇਵ - ਸ਼ਿਵ ਜੀ। ਅਚੁੱਤ - ਅਡਿੱਗ, ਅਮਰ॥

**ਭਾਵਾਰਥ** : ਸ਼ਿਵ ਜੀ ਮਹਾਰਾਜ ਆਪਣੇ ਆਪ ਨੂੰ ਅਮਰ ਕਹਾਉਣ ਲੱਗ ਪਏ। ਵਿਸ਼ਨੂੰ ਜੀ ਨੇ ਆਪਣੇ ਆਪ ਨੂੰ ਪਾਰਬ੍ਰਹਮ ਥਾਪਿਆ। ਬ੍ਰਹਮਾ ਜੀ ਵੀ ਆਪਣੇ ਆਪ ਨੂੰ ਪਾਰਬ੍ਰਹਮ ਕਹਾਉਣ ਲੱਗ ਪਏ। ਕਿਸੇ ਦੇਵਤੇ ਨੇ ਵੀ ਅਕਾਲ ਪੁਰਖ ਨੂੰ ਪ੍ਰਭੂ ਕਰਕੇ ਨਾ ਜਾਣਿਆ।

**ਤਬ ਸਾਖੀ ਪ੍ਰਭ ਅਸਟ ਬਨਾਏ॥**
**ਸਾਖ ਨਮਿਤ ਦੇਬੇ ਠਹਰਾਏ॥**
**ਤੇ ਕਹੈ ਕਰੋ ਹਮਾਰੀ ਪੂਜਾ॥**
**ਹਮ ਬਿਨ ਅਵਰੁ ਨ ਠਾਕੁਰੁ ਦੂਜਾ॥੯॥**

**ਸ਼ਬਦਾਰਥ** : ਸਾਖੀ- ਗਵਾਹ। ਅਸਟ - ਅੱਠ, ਸੂਰਜ, ਚੰਦ੍ਰਮਾ, ਅਗਨੀ, ਪਵਨ, ਪ੍ਰਿਥਵੀ, ਪਰਭਾਸ ਅਤੇ ਧ੍ਰੂਵ। ਦੇਬੇ - ਦੇਣ ਵਾਸਤੇ। ਠਾਕੁਰੁ - ਪੂਜਣ ਲਾਇਕ।

**ਭਾਵਾਰਥ** : ਅਕਾਲ ਪੁਰਖ ਨੇ ਫ਼ਿਰ ਅੱਠ ਸਾਖੀ ਬਣਾਏ। ਇਹਨਾਂ ਨੂੰ ਜੀਵਾਂ ਦੇ ਕਰਮਾ ਦੀ ਗਵਾਹੀ ਦੇਣ ਲਈ ਥਾਪਿਆ। ਉਹ ਵੀ ਪ੍ਰਭੂ ਨੂੰ ਭੁੱਲ ਕੇ ਕਹਿਣ ਲੱਗੇ - ਹੇ ਲੋਕੋ ਜੇਕਰ ਸੁਖ ਚਾਹੁੰਦੇ ਹੋ ਤਾਂ ਸਾਡੀ ਹੀ ਪੂਜਾ ਕਰੋ, ਸਾਡੇ ਤੋਂ ਬਿਨਾਂ ਇਸ ਸ੍ਰਿਸ਼ਟੀ ਦਾ ਕੋਈ ਹੋਰ ਮਾਲਕ ਨਹੀਂ।

**ਪਰਮ ਤੱਤ ਕੋ ਜਿਨਿ ਨ ਪਛਾਨਾ॥**
**ਤਿਨ ਕਰਿ ਈਸਰ ਤਿਨ ਕਹੁ ਮਾਨਾ॥**
**ਕੇਤੇ ਸੂਰ ਚੰਦ ਕਹੁ ਮਾਨੈ॥**
**ਅਗਨਹੋਤ੍ਰ ਕਈ ਪਵਨ ਪ੍ਰਮਾਨੈ॥੧੦॥**

**ਸ਼ਬਦਾਰਥ** : ਤੱਤ - ਵੱਡਾ ਅੰਸੁ, ਨਿਰੰਕਾਰ। ਈਸਰ- ਮਾਲਕ। ਸੂਰ - ਸੂਰਜ। ਅਗਨਿ ਹੋਤ੍ਰ - ਅਗਨੀ ਦੀ ਸ਼ਕਤੀ ਨੂੰ।

**ਭਾਵਾਰਥ** : ਜਿਨ੍ਹਾਂ ਪੁਰਖਾਂ ਨੇ ਉਸ ਅਕਾਲ ਪੁਰਖ ਨੂੰ ਨਾ ਪਛਾਣਿਆ, ਉਹਨਾਂ ਨੇ ਅੱਠ ਸਾਖੀਆਂ ਨੂੰ ਹੀ ਪ੍ਰਮੇਸ਼ਰ ਕਰਕੇ ਮੰਨ ਲਿਆ। ਕਈ ਲੋਕ ਸੂਰਜ ਅਤੇ ਚੰਦ੍ਰਮਾ ਦੀ ਪੂਜਾ ਕਰਨ ਲੱਗ ਪਏ, ਅਤੇ ਕਈ ਅਗਨੀ ਅਤੇ ਪਵਨ ਨੂੰ ਪੂਜਣ ਲੱਗ ਪਏ।

**ਕਿਨਹੂੰ ਪ੍ਰਭੁ ਪਾਹਨ ਪਹਿਚਾਨਾ॥**
**ਨਾਤਿ ਕਿਤੇ ਜਲ ਕਰਤ ਬਿਧਾਨਾ॥**
**ਕੇਤਕ ਕਰਮ ਕਰਤ ਡਰਪਾਨਾ॥**
**ਧਰਮਰਾਜ ਕੋ ਧਰਮ ਪਛਾਨਾ॥੧੧॥**

**ਸ਼ਬਦਾਰਥ** : ਪਾਹਨ - ਪੱਥਰਾਂ। ਬਿਧਾਨਾ - ਨੇਮ ਨਾਲ ਨਹਾਉਂਦੇ ਹਨ। ਧਰਮ - ਪਰਮਾਤਮਾ। ਡਰਪਾਨਾ - ਡਰਨ ਲੱਗ ਪਏ।

**ਭਾਵਾਰਥ** : ਕਿਸੇ ਨੇ ਪੱਥਰਾਂ ਦੀਆਂ ਮੂਰਤੀਆਂ ਬਣਾਕੇ ਉਹਨਾਂ ਨੂੰ ਹੀ ਅਕਾਲ ਪੁਰਖ ਸਮਝ ਲਿਆ। ਕਈ ਲੋਕ ਤੀਰਥਾਂ ਤੇ ਜਾ ਕੇ ਕਈ ਤਰ੍ਹਾਂ ਦੇ ਪਾਣੀ ਵਿੱਚ ਨਹਾਉਂਦੇ ਹਨ, ਕਈ ਕਰਮ ਕਾਂਡ ਕਰਦੇ ਹਨ, ਅਤੇ ਨਾਲ ਹੀ ਮਨ ਵਿੱਚ ਡਰਦੇ ਹਨ। ਕਈਆਂ ਨੇ ਧਰਮਰਾਜ ਨੂੰ ਹੀ ਪ੍ਰਮੇਸ਼ਰ ਮੰਨ ਲਿਆ।

**ਜੇ ਪ੍ਰਭ ਸਾਖ ਨਮਿਤ ਠਹਰਾਏ॥**
**ਤੇ ਹਿਆਂ ਆਇ ਪ੍ਰਭੂ ਕਹਵਾਏ॥**
**ਤਾਕੀ ਬਾਤ ਬਿਸਰ ਜਾਤੀ ਭੀ॥**
**ਅਪਨੀ ਅਪਨੀ ਪਰਤ ਸੋਭ ਭੀ॥੧੨॥**

**ਸ਼ਬਦਾਰਥ** : ਹਿਆਂ - ਏਸੇ ਦੁਨੀਆਂ ਵਿੱਚ। ਤਾਕੀ - ਉਸ ਅਕਾਲ ਪੁਰਖ ਦੀ। ਜਾਤੀ - ਵਿਸਰ ਜਾਂਦੀ ਰਹੀ। ਅਪਨੀ - ਆਪੋ ਆਪਨੀ।

**ਭਾਵਾਰਥ** : ਜਿਨ੍ਹਾਂ ਅੱਠ ਸੋਭਾ ਸਾਖੀਆਂ ਨੂੰ ਜੀਵਾਂ ਦੇ ਕਰਮਾਂ ਦੀ ਗਵਾਹੀ ਦੇਣ ਲਈ ਇਸ ਸੰਸਾਰ ਵਿੱਚ ਘੱਲਿਆ ਗਿਆ ਸੀ, ਉਹ ਇਥੇ ਆ ਕੇ ਆਪਣੇ ਆਪ ਨੂੰ ਪ੍ਰਮੇਸ਼ਰ ਕਹਾਉਣ ਲੱਗ ਪਏ। ਉਹਨਾਂ ਨੂੰ ਅਕਾਲ ਪੁਰਖ ਦੀ ਸਾਰੀ ਗੱਲ ਭੁੱਲ ਗਈ, ਅਤੇ ਉਹ ਆਪੋ ਆਪਣੀ ਵਡਿਆਈ ਕਰਾਉਣ ਲੱਗ ਪਏ।

**ਜਬ ਪ੍ਰਭ ਕੋ ਨ ਤਿਨੈ ਪਹਿਚਾਨਾ॥**
**ਤਬ ਹਰਿ ਇਨ ਮਨੁਛਨ ਠਹਰਾਨਾ॥**
**ਤੇ ਭੀ ਬਸਿ ਮਮਤਾ ਹੁਇ ਗਏ॥**
**ਪਰਮੇਸਰ ਪਾਹਨ ਠਹਰਏ॥੧੩॥**

**ਸ਼ਬਦਾਰਥ** : ਮਨੁੱਛਨ - ਮਨੁੱਖਾਂ ਨੇ। ਮਮਤਾ - ਮੋਹ ਵਸ਼। ਪਾਹਨ - ਪੱਥਰ ਦੀਆਂ ਮੂਰਤੀਆਂ, ਬੁੱਤ।

**ਭਾਵਾਰਥ** : ਜਦੋਂ ਇਹਨਾ ਸਾਰਿਆਂ ਨੇ ਅਕਾਲ ਪੁਰਖ ਨੂੰ ਨਾ ਪਛਾਣਿਆ ਤਾਂ ਫ਼ਿਰ ਉਸ ਅਕਾਲ ਪੁਰਖ ਨੇ ਮਨੁੱਖਾਂ ਦੀ ਰਚਨਾ ਕੀਤੀ। ਉਹ ਮਨੁੱਖ ਵੀ ਮਮਤਾ ਦੇ ਅਧੀਨ ਹੋ ਗਏ ਅਤੇ ਪੱਥਰਾਂ ਦੀਆਂ ਮੂਰਤੀਆਂ ਨੂੰ ਹੀ ਪ੍ਰਮੇਸ਼ਰ ਮੰਨਣ ਲੱਗ ਪਏ।

**ਤਬ ਹਰਿ ਸਿੱਧ ਸਾਧ ਠਹਿਰਾਏ॥**
**ਤਿਨਭੀ ਪਰਮ ਪੁਰਖ ਨਹੀ ਪਾਏ॥**
**ਤੇ ਕੋਈ ਹੋਤ ਭਯੋ ਜਗਿ ਸਿਆਨਾ॥**
**ਤਿਨ ਤਿਨ ਅਪਨੋ ਪੰਥੁ ਚਲਾਨਾ॥੧੪॥**

**ਸ਼ਬਦਾਰਥ** : ਪੰਥ - ਰਾਹ, ਮੱਤ, ਮਜ਼੍ਹਬ।

ਭਾਵਾਰਥ : ਫ਼ਿਰ ਅਕਾਲ ਪੁਰਖ ਨੇ ਬੜੀਆਂ ਬੜੀਆ

ਸਿੱਧੀਆਂ ਕਰਨ ਵਾਲੇ ਸਿੱਧਾਂ ਨੂੰ ਬਣਾਇਆ। ਉਹਨਾਂ ਨੇ ਵੀ ਅਕਾਲ ਪੁਰਖ ਨੂੰ ਪ੍ਰਾਪਤ ਨਹੀਂ ਕੀਤਾ। ਜਿਹੜਾ ਵੀ ਕੋਈ ਪੁਰਖ ਇਸ ਜਗ ਵਿੱਚ ਸਿਆਣਾ ਹੋਇਆ, ਉਸਨੇ ਆਪੋ ਆਪਣਾ ਮੱਤ ਚਲਾ ਲਿਆ।

**ਪਰਮ ਪੁਰਖ ਕਿਨਹੂੰ ਨਹ ਪਾਯੋ॥**
**ਬੈਰ ਬਾਦ ਹੰਕਾਰ ਬਢਾਯੋ॥**
**ਪੇਡ ਪਾਤ ਆਪਨ ਤੇ ਜਲੈ॥**
**ਪ੍ਰਭ ਕੈ ਪੰਥ ਨ ਕੋਊ ਚਲੈ॥੧੫॥**

**ਸ਼ਬਦਾਰਥ** : ਪੇਡ - ਦਰੱਖਤ।

**ਭਾਵਾਰਥ** : ਉਸ ਅਕਾਲ ਪੁਰਖ ਨੂੰ ਕਿਸੇ ਨੇ ਵੀ ਪ੍ਰਾਪਤ ਨਹੀਂ ਕੀਤਾ। ਸਗੋਂ ਉਹਨਾਂ ਨੇ ਵੈਰ ਵਿਰੋਧ ਅਹੰਕਾਰ ਨੂੰ ਵਧਾ ਲਿਆ, ਜਿਸ ਤਰ੍ਹਾਂ ਦਰੱਖਤ ਆਪਣੇ ਪਤਿਆਂ ਨਾਲ ਆਪ ਸੜ ਜਾਂਦੇ ਹਨ, ਇਸ ਤਰ੍ਹਾਂ ਉਹ ਵੀ ਵੈਰ ਵਿਰੋਧ ਅਹੰਕਾਰ ਵਿੱਚ ਸੜ ਮੁਏ। ਅਕਾਲ ਪੁਰਖ ਦੇ ਰਸਤੇ ਤੇ ਕੋਈ ਨਾ ਚਲਿਆ।

**ਜਿਨਿ ਜਿਨਿ ਤਨਕਿ ਸਿੱਧ ਕੋ ਪਾਯੋ॥**
**ਤਿਨ ਤਿਨ ਅਪਨਾ ਰਾਹੁ ਚਲਾਯੋ॥**
**ਪਰਮੇਸਰ ਨ ਕਿਨਹੂੰ ਪਹਿਚਾਨਾ॥**
**ਮਮ ਉਚਾਰ ਤੇ ਭਯੋ ਦਿਵਾਨਾ॥੧੬॥**

**ਸ਼ਬਦਾਰਥ** : ਤਨਕਿ - ਥੋੜੀ ਜਿਹੀ। ਮਮ - ਮੇਰੇ। ਦਿਵਾਨਾ - ਪਾਗਲ।

**ਭਾਵਾਰਥ** : ਜਿਨ੍ਹਾਂ ਜਿਨ੍ਹਾਂ ਨੇ ਥੋੜੀ ਸਿੱਧੀ ਪ੍ਰਾਪਤ ਕਰ ਲਈ, ਉਹਨਾਂ ਨੇ ਆਪੋ ਆਪਣਾ ਵੱਖਰਾ ਮੱਤ ਚਲਾ ਲਿਆ। ਉਸ ਅਕਾਲ ਪੁਰਖ ਪ੍ਰਭੂ ਨੂੰ ਕਿਸੇ ਨੇ ਵੀ ਨਾ ਪਛਾਣਿਆ। ਮੇਰੇ ਨਾਮ ਦਾ ਉਚਾਰਨ ਛੱਡਕੇ, ਉਹ ਆਪਣੇ ਆਪ ਵਿੱਚ ਹੀ ਕਮਲੇ ਹੋ ਗਏ।

**ਪਰਮਤਤ ਕਿਨਹੂੰ ਨ ਪਛਾਨਾ॥**
**ਆਪ ਆਪ ਭੀਤਰਿ ਉਰਝਾਨਾ॥**
**ਤਬ ਜੇ ਜੇ ਰਿਖਰਾਜ ਬਨਾਏ॥**
**ਤਿਨ ਆਪਨ ਪੁਨਿ ਸਿੰਮ੍ਰਿਤਿ ਚਲਾਏ॥੧੭॥**

**ਸ਼ਬਦਾਰਥ** : ਸ੍ਰਿਮਿੰਤ - ਸਿਮਰਤੀਆਂ। ਆਪ ਆਪ - ਆਪੋ ਆਪਣੇ ਵਿੱਚ ਫਸੇ ਹੋਏ ਹਨ।

**ਭਾਵਾਰਥ** : ਉਹਨਾਂ ਕਿਸੇ ਨੇ ਵੀ ਅਕਾਲ ਪੁਰਖ ਨੂੰ ਨਾ ਪਛਾਣਿਆ। ਸਭ ਆਪੋ ਆਪਣੀਆਂ ਉਲਝਨਾਂ ਵਿੱਚ ਹੀ ਫਸੇ ਰਹਿ ਗਏ। ਫ਼ਿਰ ਅਕਾਲ ਪੁਰਖ ਨੇ ਜਿਹੜੇ ਰਿਸ਼ੀ ਮੁਨੀ ਬਣਾਏ, ਉਹਨਾਂ ਨੇ ਆਪੋ ਆਪਣੇ ਧਰਮ ਕਾਨੂੰਨ ਅਤੇ ਸਿਮਰਿਤੀਆਂ ਦੀ ਰਚਨਾ ਕਰ ਲਈ।

**ਜੇ ਸਿੰਮ੍ਰਿਤਨ ਕੇ ਭਏ ਅਨਰਾਗੀ॥**
**ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ॥**
**ਜਿਨ ਮਨੁ ਹਰਿ ਚਰਨਨ ਠਹਰਾਯੋ॥**
**ਸੋ ਸ੍ਰਿਮ੍ਰਿਤਨ ਕੇ ਰਾਹ ਨ ਆਯੋ॥੧੮॥**

**ਸ਼ਬਦਾਰਥ** : ਅਨੁਰਾਗੀ - ਪ੍ਰੇਮੀ, ਸ਼ਰਧਾਲੂ। ਕ੍ਰਿਆ - ਕਰਨ ਵਾਲੇ।

**ਭਾਵਾਰਥ** : ਜੋ ਲੋਕ ਸਿਮਰਿਤੀਆਂ ਦੇ ਪ੍ਰੇਮੀ ਬਣ ਗਏ, ਉਹਨਾਂ ਸਾਰਿਆਂ ਨੇ ਉਸ ਅਕਾਲ ਪੁਰਖ ਪ੍ਰਭੂ ਦੀ ਭਗਤੀ ਛੱਡ ਦਿੱਤੀ। ਜਿਹਨਾਂ ਨੇ ਆਪਣਾ ਮਨ ਉਸ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਵਿੱਚ ਜੋੜਿਆਂ ਉਹ ਸਿਮਰਿਤਿਆਂ ਦੇ ਦੱਸੇ ਹੋਏ ਰਾਹਾਂ ਤੇ ਨਾ ਚਲੇ।

**ਬ੍ਰਹਮਾ ਚਾਰ ਹੀ ਬੇਦ ਬਨਾਏ॥**
**ਸਰਬ ਲੋਕ ਤਿਹ ਕਰਮ ਚਲਾਏ॥**
**ਜਿਨਕੀ ਲਿਵ ਹਰਿ ਚਰਨਨ ਲਾਗੀ॥**
**ਤੇ ਬੇਦਨ ਤੇ ਭਏ ਤਿਆਗੀ॥੧੯॥**

**ਸ਼ਬਦਾਰਥ** : ਕਰਮ - ਕਰਮ ਕਾਂਡ।

**ਭਾਵਾਰਥ** : ਬ੍ਰਹਮਾ ਜੀ ਨੇ ਚਾਰ ਵੇਦਾਂ ਦੀ ਰਚਨਾ ਕੀਤੀ, ਅਤੇ ਸਾਰੇ ਲੋਕਾਂ ਨੂੰ ਆਪਣੇ ਵੇਦਾ ਵਿੱਚ ਦੱਸ ਹੋਏ ਕਰਮ ਕਾਂਡਾਂ ਅਨੁਸਾਰ ਚਲਾਇਆ। ਜਿਹਨਾਂ ਪੁਰਖਾਂ ਦੀ ਬਿਰਤੀ ਉਸ ਅਕਾਲ ਪੁਰਖ ਪ੍ਰਭ ਦੇ ਚਰਨਾਂ ਵਿੱਚ ਜੁੜ ਗਈ, ਉਹਨਾਂ ਨੇ ਵੇਦਾਂ ਦੇ ਮਾਰਗ ਦਾ ਤਿਆਗ ਕਰ ਦਿੱਤਾ।

**ਜਿਨ ਮਤ ਬੇਦ ਕਤੇਬਨ ਤਿਆਗੀ॥**
**ਪਾਰਬ੍ਰਹਮ ਕੇ ਭਏ ਅਨੁਰਾਗੀ॥**
**ਤਿਨ ਕੇ ਗੂੜ ਮੱਤ ਜੇ ਚਲਹੀ॥**
**ਭਾਂਤਿ ਅਨੇਕ ਦੂਖਨ ਸੋ ਦਲਹੀ॥੨੦॥**

**ਸ਼ਬਦਾਰਥ** : ਭਏ - ਹੋਏ। ਮੱਤ - ਗੁਝੇ ਆਸ਼।

**ਭਾਵਾਰਥ** : ਜਿਹਨਾਂ ਮਨੁੱਖਾਂ ਨੇ ਵੇਦਾਂ ਕਤੇਬਾਂ ਦੀ ਮੱਤ ਨੂੰ ਤਿਆਗ ਦਿੱਤਾ ਉਹਨਾਂ ਦਾ ਪਿਆਰ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਵਿੱਚ ਲਗ ਗਿਆ। ਜਿਹੜੇ ਪੁਰਖ ਉਹਨਾਂ ਪ੍ਰਭੂ ਪਿਆਰਿਆਂ ਦੇ ਦੱਸੇ ਮਾਰਗ ਉੱਤੇ ਚਲਨਗੇ, ਉਹਨਾਂ ਦੇ ਅਨੇਕ ਤਰ੍ਹਾਂ ਦੇ ਦੁੱਖ, ਕਲੇਸ਼ ਦਾ ਨਾਸ ਹੋ ਜਾਏਗਾ।

**ਜੇ ਜੇ ਸਹਿਤ ਜਾਤਨ ਸੰਦੇਹ॥**
**ਪ੍ਰਭ ਕੋ ਸੰਗਿ ਨ ਛੋਡਤ ਨੇਹ॥**
**ਤੇ ਤੇ ਪਰਮਪੁਰੀ ਕਹ ਜਾਹੀ॥**
**ਤਿਨ ਹਰਿ ਸਿਉ ਅੰਤਰੁ ਕਛੁ ਨਾਹੀ॥੨੧॥**

ਸ਼ਬਦਾਰਥ : ਜੇ ਜੇ - ਜਿਹੜਾ। ਜਾਤਨ - ਤਸੀਹੇ, ਤਕਲੀਫ਼ਾਂ। ਸੰਦੇਹਿ - ਦੇਹੀ ਉੱਤੇ। ਨੇਹ - ਪ੍ਰੇਮ। ਪੁਰੀ - ਪ੍ਰਭ ਲੋਕ। ਅੰਤਰੁ - ਫ਼ਰਕ।

ਭਾਵਾਰਥ : ਜਿਹੜੇ -ਜਿਹੜੇ ਮਨੁਖ ਆਪਣੀ ਦੇਹ ਉੱਤੇ ਭਲੀ ਪ੍ਰਕਾਰ ਦੁਖ ਸਹਿੰਦੇ ਹਨ, ਪਰ ਫਿਰ ਵੀ ਅਕਾਲ ਪੁਰਖ ਨਾਲੋ ਪਿਆਰ ਨਹੀਂ ਛੱਡਦੇ ਉਹੀ-ਉਹੀ ਉੱਤਮ ਲੋਕ ਉੱਚ ਪਦਵੀ ਨੂੰ ਪ੍ਰਾਪਤ ਕਰਣਗੇ। ਉਹਨਾਂ ਦਾ ਪ੍ਰਮੇਸ਼ਰ ਨਾਲੋ ਕੁਝ ਵੀ ਫ਼ਰਕ ਨਹੀਂ ਰਹਿ ਜਾਂਦਾ ਅਤੇ ਬੈਕੁੰਠ ਧਾਮ ਨੂੰ ਜਾਣਗੇ।

**ਜੇ ਜੇ ਜੀਯ ਜਾਤਨ ਤੇ ਡਰੇ॥**
**ਪਰਮ ਪੁਰਖ ਤਜਿ ਤਿਨ ਮਗ ਪਰੇ॥**
**ਤੇ ਤੇ ਨਰਕ ਕੁੰਡ ਮੋ ਪਰਹੀ॥**
**ਬਾਰ ਬਾਰ ਜਗ ਮੋ ਬਪੁ ਧਰਹੀ॥੨੨॥**

**ਸ਼ਬਦਾਰਥ** : ਜੇ - ਜਿਹੜੇ। ਜੀਅ - ਦਿਲ ਵਿੱਚ। ਜਾਤਨ - ਤਸੀਹੇ, ਦੁੱਖ।

ਭਾਵਾਰਥ : ਜਿਹੜੇ-ਜਿਹੜੇ ਜੀਵ ਤਸੀਹੇ ਪੀੜਾਂ ਤੋਂ ਡਰਕੇ, ਉਸ ਅਕਾਲ ਪੁਰਖ ਨੂੰ ਛੱਡਕੇ ਹੋਰ ਰਾਹਵਾਂ ਤੇ ਚਲ ਪੈਂਦੇ ਹਨ, ਉਹ-ਉਹ ਲੋਕ ਨਰਕ ਕੁੰਡਾਂ ਚ ਪੈਣਗੇ ਅਤੇ ਬਾਰ ਬਾਰ ਆਪਣਾ ਸਰੀਰ ਧਾਰਣ ਕਰਣਗੇ।

**ਤਬ ਹਰਿ ਬਹੁਰਿ ਦੱਤ ਉਪਜਾਇਓ॥**
**ਤਿਨ ਭੀ ਅਪਨਾ ਪੰਥੁ ਚਲਾਇਓ॥**
**ਕਰ ਮੋ ਨਖ ਸਿਰ ਜਟਾ ਸਵਾਰੀ॥**
**ਪ੍ਰਭ ਕੀ ਕ੍ਰਿਆ ਕਛੂ ਨ ਬਿਚਾਰੀ॥੨੩॥**

**ਸ਼ਬਦਾਰਥ** : ਦੱਤ - ਜੋਗੀ, ਜਟਾਧਾਰੀਆ। ਕਰ - ਹੱਥ। ਨੱਖ - ਨਹੁੰ। ਕ੍ਰਿਆ - ਗਤੀ, ਕਰਨੀ।

**ਭਾਵਾਰਥ** : ਫਿਰ ਅਕਾਲ ਪੁਰਖ ਪ੍ਰਭੂ ਨੇ ਦੱਤਾ-ਤ੍ਰੇਅ ਨੂੰ ਪੈਦਾ ਕੀਤਾ, ਉਸਨੇ ਵੀ ਆਪਣਾ ਹੀ ਪੰਥ ਚਲਾ ਲਿਆ। ਹੱਥਾਂ ਵਿਚ ਨਹੁੰ ਵਧਾ ਲਏ ਅਤੇ ਸਿਰ ਉਤੇ ਜਟਾਵਾਂ ਰਖ ਲਈਆਂ। ਉਸਨੇ ਵੀ ਅਕਾਲ ਪੁਰਖ ਪ੍ਰਭੂ ਦੀ ਗਤੀ ਬਾਰੇ ਕੁਝ ਵੀ ਵਿਚਾਰ ਨਾ ਕੀਤੀ।

**ਪੁਨਿ ਹਰਿ ਗੋਰਖ ਕੌ ਉਪਰਾਜਾ॥**
**ਸਿੱਖ ਕਰੇ ਤਿਨਹੂੰ ਬਡਰਾਜਾ॥**
**ਸ੍ਰਵਨ ਫਾਰਿ ਮੁੱਦ੍ਰਾ ਦੁਐ ਡਾਰੀ॥**
**ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ॥੨੪॥**

**ਸ਼ਬਦਾਰਥ** : ਉਪਰਾਜਾ - ਪੈਦਾ ਕੀਤਾ। ਰੀਤਿ - ਤਰੀਕਾ।

**ਭਾਵਾਰਥ** : ਫਿਰ ਅਕਾਲ ਪੁਰਖ ਪ੍ਰਭੂ ਨੇ ਗੋਰਖਨਾਥ ਨੂੰ ਪੈਦਾ ਕੀਤਾ। ਉਸ ਨੇ ਵੀ ਵੱਡੇ ਵੱਡੇ ਰਾਜਿਆਂ ਨੂੰ ਆਪਣਾ ਚੇਲਾ ਬਣਾ ਲਿਆ। ਉਸਨੇ ਕੰਨ ਪੜਵਾ ਕੇ ਦੋ ਦੋ ਮੁੰਦਰਾਂ ਆਪਣੇ ਚੇਲਿਆਂ ਨੂੰ ਪਵਾ ਦਿੱਤੀਆਂ ਅਤੇ ਅਕਾਲ ਪੁਰਖ ਪ੍ਰਭੂ ਦੇ ਪ੍ਰੇਮ ਦੀ ਰੀਤਿ ਨੂੰ ਉਹਨਾਂ ਨੇ ਵੀ ਨਾ ਵਿਚਾਰਿਆ

**ਪੁਨਿ ਹਰਿ ਰਾਮਾਨੰਦ ਕੋ ਕਰਾ॥**
**ਭੇਸ ਬੈਰਾਗੀ ਕੋ ਜਿਨ ਧਰਾ॥**
**ਕੰਠੀ ਕੰਠਿ ਕਾਠ ਕੀ ਡਾਰੀ॥**
**ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ॥੨੫॥**

**ਸ਼ਬਦਾਰਥ** : ਕੰਠੀ - ਲਕੜ ਦੀ ਮਾਲਾ।

**ਭਾਵਾਰਥ** : ਫਿਰ ਅਕਾਲ ਪੁਰਖ ਪ੍ਰਭੂ ਨੇ ਰਾਮਾਨੰਦ ਨੂੰ ਉਤਪੰਨ ਕੀਤਾ, ਉਸਨੇ ਬੈਰਾਗੀਆਂ ਦਾ ਭੇਸ ਧਾਰਨ ਕਰ ਲਿਆ, ਗਲ ਵਿੱਚ ਲੱਕੜ ਦੀ ਮਾਲਾ ਪਾ ਲਈ ਅਤੇ ਉਸ ਪ੍ਰਭੂ ਪ੍ਰਮਾਤਮਾ ਦੀ ਪ੍ਰੇਮਾ ਭਗਤੀ ਨੂੰ ਨਾ ਵਿਚਾਰਿਆ।

**ਜੇ ਪ੍ਰਭ ਪਰਮ ਪੁਰਖ ਉਪਜਾਏ॥**
**ਤਿਨ ਤਿਨ ਅਪਨੇ ਰਾਹ ਚਲਾਏ॥**
**ਮਹਾਦੀਨ ਤਬਿ ਪ੍ਰਭ ਉਪਰਾਜਾ॥**
**ਅਰਬ ਦੇਸ ਕੋ ਕੀਨੋ ਰਾਜਾ॥੨੬॥**

**ਸ਼ਬਦਾਰਥ** : ਪਰਮ - ਮਹਾਂਪੁਰਖ। ਮਹਾਂਦੀਨ - ਹਜ਼ਰਤ ਮੁਹੰਮਦ। ਉਪਰਾਜਾ - ਪੈਦਾ ਕੀਤਾ।

**ਭਾਵਾਰਥ** : ਉਸ ਅਕਾਲ ਪੁਰਖ ਪ੍ਰਭੂ ਨੇ ਜਿਹੜੇ ਮਹਾਂਪੁਰਖ ਪੈਦਾ ਕੀਤੇ, ਉਹਨਾਂ ਨੇ ਆਪੋ ਆਪਣੇ ਮਤ ਚਲਾ ਲਏ। ਫਿਰ ਉਹਨਾਂ ਨੇ ਮੁਹੰਮਦ ਨੂੰ ਉਤਪੰਨ ਕੀਤਾ ਅਤੇ ਉਹਨਾਂ ਨੂੰ ਅਰਬ ਦੇਸ਼ ਦਾ ਰਾਜਾ ਬਣਾ ਦਿੱਤਾ।

**ਤਿਨ ਭੀ ਏਕੁ ਪੰਥੁ ਉਪਰਾਜਾ॥**
**ਲਿੰਗ ਬਿਨਾ ਕੀਨੇ ਸਭ ਰਾਜਾ॥**
**ਸਭ ਤੇ ਅਪਨਾ ਨਾਮੁ ਜਪਾਯੋ॥**
**ਸਤਿਨਾਮੁ ਕਾਹੂ ਨ ਦ੍ਰਿੜਾਯੋ॥੨੭॥**

**ਸ਼ਬਦਾਰਥ** : ਉਪਰਾਜਾ - ਪੈਦਾ ਕਰ ਲਿਆ।

**ਭਾਵਾਰਥ** : ਉਸਨੇ ਵੀ ਆਪਣਾ ਇੱਕ ਵੱਖਰਾ ਪੰਥ ਪੈਦਾ ਕਰ ਲਿਆ ਅਤੇ ਸਾਰੇ ਰਾਜਿਆਂ ਦੀ ਸੁੰਨਤ ਕਰਵਾ ਦਿੱਤੀ। ਉਹਨਾਂ ਨੇ ਵੀ ਉਹਨਾਂ ਕੋਲੋਂ ਆਪਣਾ ਹੀ ਨਾਮ ਜਪਾਇਆ, ਸਤਿ ਨਾਮ ਨੂੰ ਕਿਸੇ ਨੇ ਵੀ ਨਿਸਚਯ ਨਾ ਕਰਵਾਇਆ।

(ਚਲਦਾ)

# ਜਦੋਂ ਮੇਰੀ ਅਰਥੀ ਉਠਾ ਕੇ ਚਲਣਗੇ....

—ਨਿੰਦਰ ਘੁਗਿਆਣਵੀ

ਆਸਾ ਸਿੰਘ ਮਸਤਾਨਾ ਜਦੋਂ ਗਾਉਂਦਾ ਤਾਂ ਇਉਂ ਲਗਦਾ ਜਿਵੇਂ ਉਹ ਹੌਲੀ-ਹੌਲੀ ਮੂੰਹ ਹਿਲਾਉਂਦਾ ਮਿਠੀਆਂ-ਪਿਆਰੀਆਂ ਗੱਲਾਂ ਕਰੀ ਜਾਂਦਾ ਹੈ। ਉਹ ਬੜਾ ਹੀ ਘੱਟ ਮੂੰਹ ਖੋਲ੍ਹਦਾ ਤੇ ਬੁੱਲ੍ਹ ਵੀ ਹਿਸਾਬ ਨਾਲ ਹੀ ਹਿਲਾਉਂਦਾ। ਪਰ ਜਦੋਂ ਉਹ ਮਿਸ਼ਰੀ ਨਾਲੋਂ ਵੀ ਵੱਧ ਮਿੱਠੀ ਆਵਾਜ਼ ਵਿਚ ਆਲਾਪ ਲਗਾਉਂਦਾ ਤਾਂ ਸਰੋਤੇ ਮੰਤਰ-ਮੁਗਧ ਹੋ ਬਹਿੰਦੇ। ਮਸਤਾਨੇ ਦੀ ਆਵਾਜ਼ ਨੇ ਜਿਹਦੇ ਵੀ ਕੰਨਾਂ ਵਿਚ ਰਸ ਘੋਲਿਆ, ਉਹ ਉਹਦਾ ਮਤਵਾਲਾ ਹੋ ਲਿਆ! ਹਜ਼ਾਰਾਂ ਕਲਾਕਾਰਾ ਵਿਚੋਂ ਆਪਣੀ ਵਿਲੱਖਣ ਪਛਾਣ ਰੱਖਣ ਵਾਲਾ ਮਸਤਾਨਾ ਪੰਜਾਬੀਆਂ ਦਾ ਹਰਦਿਲ ਅਜੀਜ਼ ਅਤੇ ਅਜ਼ੀਮ ਫ਼ਨਕਾਰ ਸਿੱਧ ਹੋਇਆ। ਜਦੋਂ ਪੰਜਾਬੀ ਦੇ ਉਂਗਲਾਂ ਦੇ ਪੋਟਿਆਂ ਉੱਤੇ ਗਿਣੇ ਜਾਣ ਵਾਲੇ ਗਵੱਈਆਂ ਦੀ ਗੱਲ ਟੁਰਦੀ ਹੈ ਤਾਂ ਆਸਾ ਸਿੰਘ ਮਸਤਾਨਾ ਉਨ੍ਹਾਂ ਚੋਣਵਿਆਂ ਵਿਚ ਆ ਖਲੋਂਦਾ ਹੈ। ਪੰਜਾਬੀ ਗਾਇਕੀ ਦਾ ਉਹ ਅਜਿਹਾ "ਗੂਹੜ ਅੱਖਰਾ ਅਮਿੱਟ ਹਸਤਾਖਰ" ਹੈ, ਜਿਸ ਨੂੰ ਮਿਟਾਉਣਾ ਕੋਈ ਸੌਖਾ ਕੰਮ ਨਹੀਂਓ। ਉਸ ਨੇ ਆਪਣੀ ਨਿਵੇਕਲੀ ਗਾਇਣ ਕਲਾ ਸਦਕੇ ਲੋਕ-ਸੰਗੀਤ ਦੇ ਖੇਤਰ ਵਿਚ ਮਾਣਮੱਤਾ ਇਤਿਹਾਸ ਸਿਰਜਿਆ।

ਮਾਵ ਲੱਗੀ ਨਿੱਕੜੀ ਜਿਹੀ ਗੋਲ-ਮੋਲ ਪਗੜੀ ਉਹ ਘੱਟ-ਘੱਟ ਬੰਨ੍ਹਦਾ ਤੇ ਚੌੜੀ ਸਾਰੀ ਫਿਫਟੀ ਪਾਉਂਦਾ। ਦਾਹੜੀ ਨੂੰ ਫਿਕਸੋ ਲਾ ਕੇ ਤੇ ਡੋਰੀ ਨਾਲ ਐਨ ਕੱਸ ਲੈਂਦਾ। ਦੇਖਣ ਨੂੰ ਉਹ ਗਵੱਈਆ ਨਹੀਂ ਸੀ ਜਾਪਦਾ, ਕੋਟ ਪੈਂਟ ਪਾਈ, ਟਾਈ ਲਟਕਾਈ, ਕਾਲੇ ਬੂਟ ਪੌਲਿਸ਼ ਕੀਤੇ, ਮਧਰਾ ਕੱਦ ਤੇ ਮੋਟਾ ਢਿੱਡ! ਪਹਿਲੀ ਤੱਕਣੀ ਉਹ ਕੋਈ ਅੜੀਅਲ ਜਿਹਾ ਅਫਸਰ ਲੱਗਦਾ ਸੀ। ਉਸ ਦੀ ਤੋਰ ਵੀ ਮਸਤਾਨੀ ਹੀ ਸੀ ਮਟਕ-ਮਟਕ ਤੁਰਦਾ।

ਮੈਂ ਆਸਾ ਸਿੰਘ ਮਸਤਾਨਾ ਨੂੰ ਪਹਿਲੀ ਅਤੇ ਆਖਰੀ ਵਾਰੀ ਪ੍ਰੋ. ਮੋਹਣ ਸਿੰਘ ਦੇ ਮੇਲੇ ਉੱਤੇ ਗਾਉਂਦਿਆਂ ਸੁਣਿਆ। ਉਹ ਗਾਈ ਗਿਆ, ਮੱਛਰੀ ਹੋਈ ਮੁੰਡੀਹਰ ਖੱਪ-ਖਾਨਾ ਕਰੀ ਗਈ। ਇਉਂ ਮਸਤਾਨੇ ਨਾਲ ਬਹੁਤ ਥਾਈਂ ਹੁੰਦਾ ਸੀ, ਕਈ ਯੱਭਲ ਸਰੋਤੇ ਹਾਤ-ਹੂਤ ਕਰਨ ਲੱਗ ਪੈਂਦੇ ਤਾਂ ਮਸਤਾਨਾ ਬੁਰੀ ਤਰ੍ਹਾਂ ਖਿਝ ਜਾਂਦਾ। ਬੜੇ ਵਰ੍ਹਿਆਂ ਦੀ ਗੱਲ ਹੈ, ਖੇਤੀ ਬਾੜੀ ਯੂਨੀਵਰਸਿਟੀ ਵਿਚ ਲੁਧਿਆਣੇ ਕਿਰਸਾਨ ਮੇਲਾ ਲੱਗਿਆ। ਮਸਤਾਨਾ ਵੀ ਗਾਉਣ ਲਈ ਆਇਆ। ਇਕੱਠ ਬਹੁਤ ਸੀ, ਪੇਂਡੂ ਕਿਰਸਾਨ ਦਾਰੂਆਂ ਪੀਤੀ ਫਿਰਨ ਤੇ ਲਲਕਾਰੇ ਮਾਰੀ ਜਾਣ। ਮਸਤਾਨਾ ਗਾਉਣ ਲੱਗ ਪਿਆ, ਕਿਰਸਾਨ ਚਾਂਗਰਾਂ ਮਾਰਨ ਲੱਗੇ। ਆਖਣ, "ਓਏ ਹਟਾਓ ਏਹਨੂੰ, ਯਮਲਾ ਜੱਟ ਲਾਓ ਓਏ ਤੂੰਬੀ ਆਲਾ....।" ਮਸਤਾਨੇ ਬਥੇਰਾ ਆਖਿਆ, "ਕਿਸਾਨ ਭਰਾਓ, ਮੈਨੂੰ ਯੂਨੀਵਰਸਿਟੀ ਵਾਲਿਆਂ ਪੈਸੇ ਦੇਣੇ ਨੇ, ਉਚੇਚਾ ਸੱਦਿਆ ਏ, ਗਾ ਲੈਣ ਦਿਓ ਗੀਤ ਦੋ, ਟਿਕ ਕੇ ਬੈਠੋ।"

ਪਰ ਜੱਟ ਸ਼ਰਾਬੀ, ਕੌਣ ਹਟਾਵੇ ਤੇ ਕੌਣ ਸਮਝਾਵੇ? ਆਖਰ ਮਸਤਾਨੇ ਨੂੰ ਸਟੇਜ ਤੋਂ ਹੇਠਾਂ ਆਉਣਾ ਹੀ ਪਿਆ ਤੇ ਫਿਰ ਉਸਤਾਦ ਯਮਲਾ ਜੱਟ ਤੂੰਬੀ ਨਾਲ ਗਾਉਣ ਲੱਗਿਆ, "ਤੇਰੇ ਨੀ ਕਰਾਰਾਂ ਮੈਨੂੰ ਪੱਟਿਆ, ਦੱਸ ਮੈਂ ਕੀ ਪਿਆਰ ਵਿੱਚੋਂ ਖੱਟਿਆ" ਤਾਂ ਕਿਤੇ ਜਾ ਕੇ ਜੱਟਾਂ ਨੂੰ ਟੇਕ ਆਈ। ਅਜਿਹੇ ਸਰੋਤਿਆਂ ਨਾਲ ਮਸਤਾਨੇ ਨੂੰ ਹਮੇਸ਼ਾ ਗਿਲਾ ਰਿਹਾ। ਉਹ ਆਖਦਾ ਹੁੰਦਾ ਸੀ, "ਲੋਕਾਂ ਨੂੰ ਚੰਗੀ ਮਾੜੀ ਦੀ ਤਾਂ ਪਛਾਣ ਨੀ ਰਹੀ..... ਮਾਂ ਯਾ..... ਨੂੰ ਜੋ ਮਰਜ਼ੀ ਗੰਦ-ਮੰਦ ਸੁਣਾਈ ਜਾਓ, ਸੁਣੀ ਜਾਣਗੇ। ਚੰਗੀ ਗੱਲ ਕਰੋ ਤੇ ਰੌਲੀ ਪਾਣਗੇ।"

ਇਕ ਵਾਰ ਮਸਤਾਨੇ ਨੇ ਇਕ ਸਮਾਗਮ ਵਿਚ 'ਵਾਰਿਸ ਦੀ ਹੀਰ' ਗਾਈ, ਬੜਾ ਰੰਗ ਬੱਝਾ। ਉਥੇ ਹੋਰ ਵੀ ਨਾਮੀ ਕਲਾਕਾਰ ਪੁੱਜੇ ਹੋਏ ਸਨ। ਕੀੜ ਖਾਂ ਸ਼ੌਕੀਨ (ਦਿਲਸ਼ਾਦ ਅਖ਼ਤਰ ਦਾ ਬਾਪ) ਮਾਲਵੇ ਖੇਤਰ ਦਾ ਉੱਘਾ ਲੋਕ ਗਾਇਕ, ਮਖੌਲੀ ਸੁਭਾਅ ਦਾ ਸੀ। ਜਦ ਹੀਰ ਗਾਉਣ ਮਗਰੋਂ ਮਸਤਾਨੇ ਨੇ ਕੀੜ ਖਾਂ ਨੂੰ ਪੁੱਛਿਆ, "ਖਾਂ ਸਾਹਿਬ, ਹੀਰ ਕੈਸੀ ਲੱਗੀ, ਠੀਕ ਗਾਈ ਏ?" ਤਾਂ ਕੀੜੇ ਖਾਂ ਨੇ ਮਸਤਾਨੇ ਨੂੰ ਮਖੌਲ ਕਰਦਿਆਂ ਆਖਿਆ, "ਗਾਈ ਤਾਂ ਠੀਕ ਏ, ਪਰ ਜੇ ਜ਼ਰਾ ਕੁ ਮੂੰਹ ਹੋਰ ਖੋਲ੍ਹ ਕੇ ਗਾ ਲੈਂਦੇ ਤਾਂ ਹੋਰ ਵੀ ਵਧੀਆ ਗੱਲ ਬਣਦੀ.....। ਮੂੰਹ 'ਤੇ ਕੇਹੜਾ ਟੈਕਸ ਲੱਗਣਾ ਸੀ ਮਸਤਾਨਿਆ?"

ਸਾਰੇ ਹੱਸਣ ਲੱਗੇ। ਮਸਤਾਨੇ ਨੇ ਕੱਚਾ ਜਿਹਾ ਹੱਸਦਿਆਂ ਆਖਿਆ, "ਮਾਂਈ ਯਾ, ਮਰਾਸੀਆਂ ਨੂੰ ਟਿੱਚਰਾਂ ਤੋਂ ਸਿਵਾ ਕੁਛ ਆਂਦਾ ਈ ਨ੍ਹੀਂ..... ਹਰ ਵੇਲੇ ਟਿੱਚਰਾਂ ਕਰਦੇ ਨੇ।"

ਮਸਤਾਨੇ ਦੀ ਗਾਈ ਹੀਰ ਲੋਕ ਮਨਾਂ ਵਿਚ ਵੱਸ ਗਈ ਹੈ। ਹੀਰ ਦਾ ਗਾਇਣ ਹੋਰਾਂ ਵੀ ਬੜਿਆਂ ਗਵੱਈਆਂ ਨੇ ਬਾਖੂਬੀ ਕੀਤਾ ਹੈ, ਪਰ ਮਸਤਾਨੇ ਦੀ ਰੀਸ ਤੇ ਉਸ ਵਾਲਾ ਰੰਗ ਕਿਸੇ ਵਿਚ ਨਹੀਂ। ਪੰਜਾਬੀ ਸੰਗੀਤ ਦੇ ਸਿਆਣੇ ਤਾਂ ਇਹ ਵੀ ਕਹਿੰਦੇ ਹਨ ਕਿ ਹੀਰ ਤਿੰਨ ਤਰ੍ਹਾਂ ਨਾਲ ਜਾਣੀ ਜਾਂਦੀ ਹੈ, "ਵਾਰਿਸ ਦੀ ਹੀਰ", "ਰਾਂਝੇ ਦੀ ਹੀਰ" ਅਤੇ "ਆਸਾ ਸਿੰਘ ਮਸਤਾਨਾ ਦੀ ਗਾਈ ਹੀਰ"।

ਇਕ ਵਾਰ ਉਹ ਸਾਡੇ ਇਲਾਕੇ ਵਿਚ ਕਿਸੇ ਚੋਣ ਰੈਲੀ 'ਤੇ ਗਾਉਣ ਲਈ ਸਾਦਿਕ ਮੰਡੀ ਆਇਆ। ਉਥੇ ਉਸ ਹੀਰ ਗਾਈ, ਬਹੁਤੇ ਸਿੱਧੜ ਸਰੋਤੇ ਅੱਕਣ ਲੱਗ ਪਏ। ਪਰ ਜਿਹੜੇ

ਮਸਤਾਨੇ ਦੇ ਸਰੋਤੇ ਸਨ ਉਨ੍ਹਾਂ ਤਾਂ ਸੁਣੀ ਹੀ, ਮਸਤਾਨੇ ਦੇ ਗਾਉਣ ਬਾਅਦ ਨੌਜਵਾਨ ਗਾਇਕ ਦਿਲਸ਼ਾਦ ਅਖ਼ਤਰ (ਹੁਣ ਸਵਰਗੀ) ਮੰਚ ਉੱਤੇ ਗਾਉਣ ਆ ਗਿਆ ਤੇ ਉਸ ਨੇ ਮਾਈਕ ਮੂਹਰੇ ਆਉਂਦਿਆਂ ਹੀ ਆਖ ਦਿੱਤਾ, "ਸਾਨੂੰ ਨੀਂ ਹੀਂ ਹੀਂ ਜਿਹੀ ਕਰਨੀ ਆਉਂਦੀ.... ਅਸੀਂ ਤਾਂ ਸਿੱਧੇ-ਪੱਧਰੇ ਗਾਉਣ ਵਾਲੇ ਆਂ।" ਇਹ ਗੱਲ ਸੁਣ ਕੇ ਮਸਤਾਨਾ ਚਿੜ੍ਹ ਗਿਆ ਤੇ ਬੁੜ-ਬੁੜ ਕਰਦਾ ਸਟੇਜ ਪਿੱਛੇ ਖਲੋਤੀ ਆਪਣੀ ਕਾਰ ਵਿਚ ਜਾ ਬੈਠਿਆ।

ਦੱਸਿਆ ਗਿਆ ਹੈ ਕਿ ਆਸਾ ਸਿੰਘ ਮਸਤਾਨਾ ਬੜਾ ਹੀ ਮਿਲਾਪੜਾ, ਦਿਲ-ਖੁਸ਼ ਅਤੇ ਰੰਗੀਨੀ-ਤਬੀਅਤ ਵਾਲਾ ਬੰਦਾ ਸੀ। ਜੇ ਹਾਸੇ ਪਾਉਂਦਾ ਤਾਂ ਪਾਈ ਤੁਰਿਆ ਜਾਂਦਾ, ਜੇ "ਰਊਂ-ਰਾਊਂ" ਕਰਦਾ ਤਾਂ ਫਿਰ "ਰਊਂ-ਰਊਂ" ਕਰੀ ਜਾਂਦਾ। ਉਹ ਅੰਦਰੋਂ-ਬਾਹਰੋਂ ਇਕ.ਸੀ, ਐਨ ਸਾਫ਼ ਦਿਲ ਅਤੇ ਮਸਤ ਮੌਲਾ, ਸੱਚ-ਮੁੱਚ ਦਾ ਮਸਤਾਨਾ ਕਲਾਕਾਰ। ਉਸ ਦੇ ਜਨਮ ਸਮੇਂ ਉਹਦੇ ਮਾਪਿਆਂ ਗੁਰੂ ਗ੍ਰੰਥ ਸਾਹਿਬ ਵਿਚੋਂ ਵਾਕ ਦੇ ਆਧਾਰ 'ਤੇ ਉਹਦਾ ਨਾਂ ਕਢਵਾਇਆ ਤਾਂ "ਅ" ਅੱਖਰ ਆ ਗਿਆ। ਉਸ ਦਾ ਨਾਂ "ਆਸਾ ਸਿੰਘ" ਰੱਖਿਆ ਗਿਆ। ਉਹ ਛੇਵੀਂ ਜਮਾਤ ਵਿਚ ਪੜ੍ਹਦਾ ਸੀ। ਇਕ ਦਿਨ ਜਮਾਤ ਵਿਚ ਬੈਠਾ ਉਹ ਤਰ੍ਹਾਂ-ਤਰ੍ਹਾਂ ਦੀਆਂ ਆਵਾਜ਼ਾਂ ਕੱਢ ਕੇ ਖੜਮਸਤੀਆਂ ਕਰ ਰਿਹਾ ਸੀ, ਉਹਦੇ ਮਾਸਟਰ ਬਸੰਤ ਸਿੰਘ ਨੇ ਉਹਨੂੰ ਕੰਨੋਂ ਫੜ ਲਿਆ ਤੇ ਆਖਿਆ, "ਓਏ ਆਸਿਆ ਤੂੰ ਬੜੀਆਂ ਮਸਤਾਨੀਆਂ ਕਰ ਰਿਹਾ ਏਂ।" ਬੱਸ, ਉਸੇ ਦਿਨ ਤੋਂ ਉਹਦੇ ਨਾਂ ਨਾਲ "ਮਸਤਾਨਾ" ਤਖ਼ੱਲੁਸ ਪੱਕੇ ਤੌਰ 'ਤੇ ਜੁੜ ਗਿਆ।

ਮਸਤਾਨੇ ਦੀ ਗਾਇਕੀ ਵਿਚ ਤਾਂ ਰਸ ਸੀ ਹੀ, ਸਗੋਂ ਉਹਦੀ ਆਮ ਗੱਲਬਾਤ ਵੀ ਰਸ ਵਾਲੀ ਹੁੰਦੀ। "ਮਾਂ ਯਾ" ਜਿਵੇਂ ਉਹਦਾ ਤਕੀਆ ਕਲਾਮ ਹੀ ਬਣ ਗਿਆ ਹੋਇਆ ਸੀ ਇਹ ਗਾਲ੍ਹ ਕਦੀ ਉਹਦੇ ਮੂੰਹੋਂ ਪੂਰੀ ਨਹੀਂ ਸੀ ਨਿਕਲੀ। ਬੱਸ ਏਨੀ ਹੀ... "ਮਾਂ ਯਾ"....। ਘਿਓ ਵਿਚ ਤਲੇ ਪਰੌਂਠੇ, ਰੋਗਨ ਜੋਸ਼, ਜੂਸ, ਭੁੰਨੇ ਹੋਏ ਆਂਡੇ ਤੇ ਆਮਲੇਟ ਖਾਣ ਦਾ ਉਹ ਬੇਹੱਦ ਸ਼ੌਕੀਨ ਸੀ ਤੇ ਦਾਰੂ ਵੀ ਉਹ ਰੱਜ ਕੇ ਪੀਂਦਾ। ਜਦੋਂ ਬਹੁਤਾ ਬੀਮਾਰ ਰਹਿਣ ਲੱਗ ਪਿਆ, ਤਾਂ ਕਿਤੇ ਡਾਕਟਰਾਂ ਦੇ ਜ਼ੋਰ ਪਾਉਣ ਉਤੇ ਹੀ ਘੱਟ ਕੀਤੀ, ਪਰ ਉੱਕਾ ਨਾ ਛੱਡੀ। ਆਖਣ ਲੱਗਾ, "ਦਾਰੂ ਨਹੀਂ ਛੱਡਣੀ, ਸਰੀਰ ਭਾਵੇਂ ਛੱਡ ਜਾਵਾਂ..... ਦਾਰੂ ਵੀ ਕੋਈ ਛੱਡਣ ਵਾਲੀ ਚੀਜ਼ ਏ। 'ਮਾਂ ਯਾ.... ਡਾਕਟਰ ਵੀ ਤੇ ਪੁੱਠੀਆਂ ਮੱਤੀਂ ਦੇਂਦੇ ਨੇ....।

ਲਾਹੌਰ ਦੇ ਸਿੱਖ ਨੈਸ਼ਨਲ ਕਾਲਜ ਵਿਚ ਮਸਤਾਨਾ ਪੜ੍ਹਦਾ ਸੀ, ਦੇਸ਼ ਦੀ ਵੰਡ ਤੋਂ ਵਰ੍ਹਾ ਕੁ ਪਹਿਲੋਂ ਉਹਨੇ ਬੀ. ਏ. ਪਾਸ ਕੀਤੀ ਸੀ ਤੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਵੀ ਉਸ ਦੇ ਜਮਾਤੀ ਸਨ। ਉਸ ਦਾ ਜਨਮ ਦਿਨ ੨੨ ਅਗਸਤ ੧੯੨੭ ਦਾ ਸੀ, ਤੇ ਸ਼ੇਖੂਪੁਰੇ ਉਹ ਜੰਮਿਆ। ਮਾਂ ਦਾ ਨਾਂ ਸੀ ਸ੍ਰੀਮਤੀ ਅੰਮ੍ਰਿਤ ਕੌਰ ਤੇ ਪਿਤਾ ਸ: ਪ੍ਰੀਤਮ ਸਿੰਘ। ਮਸਤਾਨੇ ਦਾ ਆਪਣਾ ਪਰਿਵਾਰ ਵੀ ਕੋਈ ਬਹੁਤਾ ਵੱਡਾ ਨਹੀਂ, ਇਕ ਪੁੱਤਰ ਤੇ ਇਕ ਧੀ। ਪਤਨੀ ਸ੍ਰੀਮਤੀ ਸ਼ੀਲਾ ਕਈ ਵਰ੍ਹੇ ਪਹਿਲੋਂ ਕੈਂਸਰ ਦੀ ਨਾਮੁਰਾਦ ਬੀਮਾਰੀ ਕਾਰਣ ਚੱਲ ਵਸੀ ਸੀ। ਉਸ ਦੇ ਬੱਚਿਆਂ ਨੂੰ ਆਪਣੇ ਪਿਤਾ ਦੀ ਕਲਾਕਾਰੀ ਵਿਚ ਕੋਈ ਬਹੁਤੀ ਦਿਲਚਸਪੀ ਨਹੀਂ ਸੀ ਬਣੀ। ਦੇਸ਼ ਦੀ ਵੰਡ ਮਗਰੋਂ ਮਸਤਾਨਾ ਦਿੱਲੀ ਆ ਕੇ ਰਹਿਣ ਲੱਗਿਆ ਤੇ ਸਾਰੀ ਉਮਰ ਇਥੇ ਹੀ ਕੱਢ ਦਿੱਤੀ। ਇਥੇ ਉਸ ਨੇ ਸ਼ੁਰੂ ਵਿਚ ਰਿਜ਼ਰਵ ਬੈਂਕ ਵਿਚ ਕਲਰਕ ਤੋਂ ਨੌਕਰੀ ਆਰੰਭ ਕੀਤੀ ਤੇ ਫਿਰ ਇਕ ਉੱਚ ਅਧਿਕਾਰੀ ਵਜੋਂ ੧੯੯੧ ਵਿਚ ਸੇਵਾ ਨਿਵਿਰਤ ਹੋਇਆ। ਮਸਤਾਨੇ ਨੇ ੧੯੪੯ ਵਿਚ ਪਹਿਲੀ ਵਾਰੀ ਰੇਡੀਓ ਤੇ ਗਾਇਆ, "ਠੰਡੀਏ ਹਵਾਏ ਕਿਹੜੇ ਪਾਸਿਉਂ ਤੂੰ ਆਈ ਏਂ।" ਮਸਤਾਨਾ 'ਨ' ਤੇ 'ਣ' ਦਾ ਫਰਕ ਨਹੀਂ ਸੀ ਸਮਝਦਾ 'ਹਾਣੀ' ਨੂੰ 'ਹਾਨੀ' ਉਚਾਰਦਾ ਤੇ 'ਸੋਹਣੀ' ਨੂੰ 'ਸੋਹਨੀ'। ਜਦੋਂ ਸਿਆਣੇ ਲੋਕ ਉਸ ਦੀ ਇਸ ਗਲਤੀ ਵੱਲ ਉਸ ਦਾ ਧਿਆਨ ਦੁਆਂਦੇ ਤਾਂ ਉਹ ਹੱਸ ਕੇ ਟਾਲ ਦਿੰਦਾ, "ਓ ਜੀ.. ਗਲਤੀ ਨੂੰ ਏਥੇ ਕੀ ਮਾਂ ਯਾ.... ਅਸੀਂ ਤੇ ਸਿੱਧੜ ਜਿਹੇ ਬੰਦੇ ਆਂ ਜੀ..... ਨਿਮਾਣੇ ਆਂ...... ਪੰਜਾਬੀ ਸੱਭਿਆਚਾਰ ਦੀ ਸੇਵਾ ਵਿਚ ਜੁਟੇ ਹੋਏ ਆਂ....।"

ਆਸਾ ਸਿੰਘ ਮਸਤਾਨਾ ਨੇ ਪੂਰੇ ਪੰਜਾਬ ਤੋਂ ਲੈ ਕੇ ਪੂਰੇ ਭਾਰਤ ਅਤੇ ਦੇਸ਼-ਬਦੇਸ਼ਾਂ ਵਿਚ ਵੀ ਆਪਣੀ ਕਲਾਕਾਰੀ ਪੇਸ਼ ਕੀਤੀ। ਅਮਰੀਕਾ, ਕੈਨੇਡਾ, ਇੰਗਲੈਂਡ, ਜਾਪਾਨ, ਰੂਸ ਆਦਿ ਤੋਂ ਇਲਾਵਾ ੧੯੫੪ 'ਚ ਜਦੋਂ ਭਾਰਤੀ ਕਲਾਕਾਰਾਂ ਦਾ ਪਹਿਲਾ ਡੈਲੀਗੇਸ਼ਨ ਸੋਵੀਅਤ ਸੰਘ, ਪੋਲੈਂਡ ਤੇ ਚੈਕੋਸਲਵਾਕੀਆ ਗਿਆ ਤਾਂ ਮਸਤਾਨਾ ਨਾਲ ਸੀ। ਆਸਾ ਸਿੰਘ ਮਸਤਾਨਾ ਦੀ ਸਾਫ-ਸੁਥਰੀ ਗਾਇਕੀ ਦੀ ਕਦਰ ਕਰਦਿਆਂ ਪੰਜਾਬ ਸਰਕਾਰ ਨੇ ਉਸ ਨੂੰ ੧੯੬੫ ਵਿਚ ਚੰਗੇ ਗਾਇਕ ਦਾ ਪੁਰਸਕਾਰ ਪ੍ਰਦਾਨ ਕੀਤਾ। ਭਾਰਤ ਸਰਕਾਰ ਨੇ ਉਸ ਨੂੰ "ਪਦਮਸ਼੍ਰੀ" ਪੁਰਸਕਾਰ ਭੇਟ ਕਰਕੇ ਉਸ ਦੀ ਸ਼ਾਨ ਵਧਾਈ। ਭਾਰਤ ਭਰ ਅਤੇ ਦੇਸ਼ਾਂ ਵਿਦੇਸ਼ਾਂ ਦੇ ਆਕਾਸ਼ਵਾਣੀ ਅਤੇ ਦੂਰਦਰਸ਼ਨ ਕੇਂਦਰ ਤੋਂ ਉਸ ਨੇ ਸਮੇਂ-ਸਮੇਂ ਗਾਇਆ, ਆਕਾਸ਼ਵਾਣੀ ਤੋਂ ਉਹ ਬੀ ਹਾਈ-ਕਲਾਸ ਦਾ ਪ੍ਰਵਾਨਤ ਕਲਾਕਾਰ ਸੀ। ਉਸ ਨੇ ਕਈ ਗਾਇਕਾਵਾਂ ਨਾਲ ਗੀਤ ਗਾਏ, ਪਰ ਸੁਰਿੰਦਰ ਕੌਰ ਨਾਲ ਗਾਏ ਦੋਗਾਣੇ ਹਰਮਨ ਪਿਆਰੇ ਹੋਏ। ਪੁਸ਼ਪਾ ਹੰਸ ਨਾਲ ਵੀ ਉਸ ਨੇ ਗਾਇਆ। ਸੁਰਿੰਦਰ ਕੌਰ ਨਾਲ ਉਸ ਦਾ ਗਾਇਆ ਗੀਤ, "ਪੰਡਤ ਜੀ ਇਹ ਮੁੰਡਾ ਨਿਰਾ ਸ਼ਨਿੱਚਰ ਏ" ਹੁਣ ਵੀ ਰੇਡੀਓ ਤੋਂ ਸੋਤਿਆਂ ਦੀ ਫਰਮਾਇਸ਼ 'ਤੇ ਸੁਣਾਇਆ ਜਾਂਦਾ ਹੈ। ਹੋਰ ਦੋਗਾਣਿਆਂ ਵਿਚ "ਨਹੀਉਂ ਲੱਭਣੇ ਲਾਲ ਗੁਆਚੇ ਮਿੱਟੀ ਨਾ ਫਰੋਲ

ਜੋਗੀਆ" ਅਤੇ ਪੰਜਾਬੀ ਫ਼ਿਲਮ "ਸਤਲੁਜ ਦੇ ਕੰਢੇ" ਵਿਚ ਮਜ਼ਾਹੀਆ ਗੀਤ, "ਬੋਲ ਵੇ ਰੁਲਦੂ" ਚੰਗਾ ਹਾਸ-ਰਸ ਗੀਤ ਗਿਣਿਆ ਜਾਂਦਾ ਰਿਹਾ।

ਆਸਾ ਸਿੰਘ ਮਸਤਾਨਾ ਦੇ ਗਾਏ ਗੀਤਾਂ ਵਿਚੋਂ ਲੋਕ-ਸਭਿਆਚਾਰ ਅਤੇ ਆਮ ਜਨ-ਜੀਵਨ ਦੇ ਵਰਤਾਰੇ ਦਾ ਰੰਗ ਡੁੱਲ੍ਹ-ਡੁੱਲ੍ਹ ਪੈਂਦਾ ਹੈ, ਜੇ ਉਸ ਨੇ ਪੰਜਾਬਣ ਦੇ ਹੁਸਨ ਦੀ ਤਾਰੀਫ਼ ਕੀਤੀ ਹੈ ਤਾਂ ਵੀ ਬਾਖ਼ੂਬੀ ਕੀਤੀ ਹੈ, "ਕਾਲੀ ਤੇਰੀ ਗੁੱਤ ਤੇ ਪਰਾਂਦਾ ਤੇਰਾ ਲਾਲ ਨੀ ਰੂਪ ਦੀਏ ਰਾਣੀਏ ਤੂੰ ਰੂਪ ਨੂੰ ਸੰਭਾਲ ਨੀ।" ਆਸਾ ਸਿੰਘ ਮਸਤਾਨਾ ਨੇ ਪੰਜਾਬਣ ਨੂੰ "ਸ਼ੇਰ ਦੀ ਬੱਚੀ" ਆਖ ਕੇ ਵਡਿਆਇਆ ਅਤੇ ਮਾਣ ਦੁਆਇਆ ਹੈ : "ਬੱਲੇ ਨੀ ਪੰਜਾਬ ਦੀਏ ਸ਼ੇਰ ਬੱਚੀਏ।" ਡੂੰਘੀਆਂ ਪੀੜਾਂ ਅਤੇ ਦਰਦਾਂ ਵਿਚ ਗ੍ਰਸੇ ਮਨੁੱਖ ਦੀ ਮਾਨਸਿਕਤਾ ਦੀ ਗੱਲ ਉਸ ਨੇ ਸ਼ਿਵ ਕੁਮਾਰ ਬਟਾਲਵੀ ਦਾ ਕਲਾਮ ਗਾ ਕੇ ਇਉਂ ਕੀਤੀ, "ਮੈਨੂੰ ਤੇਰਾ ਸ਼ਬਾਬ ਲੈ ਬੈਠਾ।" ਪੀਲੂ ਦਾ ਮਿਰਜ਼ਾ ਗਾਉਣ ਵਿਚ ਮਸਤਾਨੇ ਦਾ ਰੰਗ-ਢੰਗ ਆਪਣਾ ਹੀ ਸੀ। ਉਸ ਨੇ ਆਪਣੇ ਖੇਤਾਂ ਦੀ ਬਹਾਰ ਅਤੇ ਬਹੁਮੁੱਲੀ ਰੌਣਕ, ਕੁਦਰਤੀਪਨ ਅਤੇ ਅਜਬ ਨਜ਼ਾਰੇ ਨੂੰ ਇੰਦਰਜੀਤ ਸਿੰਘ ਤੁਲਸੀ ਦੇ ਰਚੇ ਗੀਤ ਰਾਹੀਂ ਇਉਂ ਬਿਆਨਿਆ, "ਏਧਰ ਕਣਕਾਂ ਓਧਰ ਕਣਕਾਂ, ਵਿਚ ਕਿਆਰੀ ਬਾਥੂ ਦੀ।" ਇਨ੍ਹਾਂ ਗੀਤਾਂ ਤੋਂ ਇਲਾਵਾ ਉਸ ਦੇ ਗਾਏ ਹੋਰ ਵੀ ਗੀਤ, ਜੋ ਬੱਚੇ-ਬੱਚੇ ਦੀ ਜ਼ੁਬਾਨ ਉੱਤੇ ਚੜ੍ਹੇ ਰਹੇ ਹਨ :—

- ❒. ਮੁਟਿਆਰੇ ਜਾਣਾ ਦੂਰ ਪਿਆ
- ❒ ਆਈ ਜਵਾਨੀ ਰੁੜ੍ਹ ਪੁੜ੍ਹ ਜਾਣੀ
- ❒ ਮੇਰੀ ਖੇਤੀਂ ਖਿੜੀ ਬਹਾਰ ਕੁੜੇ<br>ਮੇਲੇ ਨੂੰ ਚੱਲ ਮੇਰੇ ਨਾਲ ਕੁੜੇ
- ❒ ਨਿੱਕੀ ਜਿੰਨੀ ਗੱਲ ਦਾ ਖਲਾਰ ਪੈ ਗਿਆ
- ❒ ਨੱਥੂ ਬਾਬਾ ਮੰਗਿਆ ਗਿਆ....

ਆਸਾ ਸਿੰਘ ਮਸਤਾਨਾ ਨੇ ਨੰਦ ਨਾਲ ਨੂਰਪੁਰੀ, ਇੰਦਰਜੀਤ ਸਿੰਘ ਤੁਲਸੀ, ਪ੍ਰਕਾਸ਼ ਸਾਥੀ, ਚਮਨ ਲਾਲ ਸ਼ੁਗਲ, ਹਰਚਰਨ ਪਰਵਾਨਾ, ਕੁਲਦੀਪ ਦੀਪ "ਸੂਦ", ਸ਼ਿਵ ਕੁਮਾਰ ਬਟਾਲਵੀ, ਧਨੀ ਰਾਮ ਚਾਤ੍ਰਿਕ ਤੋਂ ਇਲਾਵਾ ਸਾਈਂ ਬੁੱਲ੍ਹੇਸ਼ਾਹ ਸਮੇਤ ਅਨੇਕ ਲੋਕ ਪ੍ਰਮਾਣਤ ਸ਼ਾਇਰਾਂ ਨੂੰ ਗਾਇਆ।

ਆਸਾ ਸਿੰਘ ਮਸਤਾਨਾ ਨੇ ਪ੍ਰਕਾਸ਼ ਸਾਥੀ ਦੀ ਉਦਾਸ ਰਚਨਾ "ਜਦੋਂ ਮੇਰੀ ਅਰਥੀ ਉਠਾ ਕੇ ਚੱਲਣਗੇ" ਏਨੀ ਗ਼ਮਗੀਨਤਾ ਅਤੇ ਦਰਦ ਵਿਚ ਭਿੱਜ ਕੇ ਗਾਈ ਹੈ ਕਿ ਸੁਣਨ ਵਾਲੇ ਦੀਆਂ ਅੱਖਾਂ ਨਮ ਹੋ ਜਾਂਦੀਆਂ ਹਨ। ਬਹੁਤ ਵਰ੍ਹਿਆਂ ਦੀ ਗੱਲ ਹੈ, ਚੰਡੀਗੜ੍ਹ ਦੇ ਟੈਗੋਰ ਥਿਏਟਰ ਵਿਚ ਕਿਸੇ ਸੰਸਥਾ ਵੱਲੋਂ ਆਸਾ ਸਿੰਘ ਮਸਤਾਨਾ ਦੇ ਗੀਤਾਂ ਦੀ ਨਾਈਟ ਅਤੇ ਉਸ ਦਾ ਸਨਮਾਨ ਰੱਖਿਆ ਗਿਆ। ਸਰੋਤੇ ਮਸਤਾਨੇ ਨੂੰ ਫਰਮਾਇਸ਼ਾਂ ਪਾਈ ਜਾਣ, ਤਾਂ ਮਸਤਾਨੇ ਨੇ ਆਖਿਆ, "ਓ ਭਲਿਓ..... ਮੈਨੂੰ ਅੱਜ ਮੇਰੇ ਸਨਮਾਨ ਮੌਕੇ ਮੇਰੀ ਪਸੰਦ ਦੀ ਵੀ ਕੋਈ ਰਚਨਾ ਗਾ ਲੈਣ ਦਿਓ।" ਦੱਸਿਆ ਜਾਂਦਾ ਹੈ ਕਿ ਜਦੋਂ ਹਾਲ ਦੀਆਂ ਬੱਤੀਆਂ ਬੁਝਾ ਕੇ ਉਸ ਨੇ ਗਾਇਆ, "ਜਦੋਂ ਮੇਰੀ ਅਰਥੀ ਉਠਾ ਕੇ ਚੱਲਣਗੇ" ਤਾਂ ਹਾਲ ਵਿਚ ਇਕਦਮ ਜਿਵੇਂ ਸੰਨਾਟਾ ਪੈ ਗਿਆ ਤੇ ਇਉਂ ਲੱਗ ਰਿਹਾ ਸੀ ਜਿਵੇਂ ਕੋਈ ਸਰੋਤਾ ਸਾਹ ਵੀ ਨਹੀਂ ਲੈ ਰਿਹਾ। ਜਿਵੇਂ ਰਾਤ ਦੇ ਹਨ੍ਹੇਰੇ ਵਿਚ ਸੱਚੀਓਂ ਹੀ ਕਿਸੇ ਦੀ ਅਰਥੀ ਸਿਵਿਆਂ ਵੱਲ ਨੂੰ ਤੁਰੀ ਜਾਂਦੀ ਹੋਵੇ। ਆਸਾ ਸਿੰਘ ਮਸਤਾਨਾ ਦਾ ਗਾਇਆ ਗੀਤ ਉਸ ਉੱਪਰ ਹੀ ਪੂਰਾ-ਪੂਰਾ ਢੁਕ ਗਿਆ ਜਦੋਂ ੨੩ ਮਈ ੧੯੯੯ ਦੀ ਕੁਲਹਿਣੀ ਸ਼ਾਮ ਨੇ ਮਸਤਾਨੇ ਨੂੰ ਸਾਡੇ ਕੋਲੋਂ ਖੋਹ ਲਿਆ ਤੇ ਉਹ ਉਥੇ ਚਲੇ ਗਿਆ ਜਿਥੋਂ ਕੋਈ ਵਾਪਸ ਨਹੀਂ ਪਰਤਿਆ। ਜਦੋਂ ਮਸਤਾਨਾ ਪੂਰਾ ਹੋਇਆ ਤਾਂ ਉਦੋਂ ਸੁਰਿੰਦਰ ਕੌਰ ਅਮਰੀਕਾ ਸ਼ੋਅ ਕਰਨ ਲਈ ਗਈ ਹੋਈ ਸੀ, ਜਦ ਉਸ ਨੇ ਮਸਤਾਨੇ ਦੇ ਟੁਰ ਜਾਣ ਦੀ ਰੇਡੀਓ ਤੋਂ ਖਬਰ ਸੁਣੀ ਤਾਂ ਉਹ ਭੁੱਬਾਂ ਮਾਰ-ਮਾਰ ਰੋਣ ਲੱਗ ਪਈ। ਉਸ ਨੇ ਸੋਗ ਵਜੋਂ ਆਪਣੇ ਸਾਰੇ ਪ੍ਰੋਗਰਾਮ ਮੁਲਤਵੀ ਕਰ ਦਿੱਤੇ।

ਅੱਜ ਵੀ ਕਿਤੇ ਰੇਡੀਓ ਤੋਂ ਆਸਾ ਸਿੰਘ ਮਸਤਾਨਾ ਦਾ ਕੋਈ ਗੀਤ ਵੱਜ ਰਿਹਾ ਹੋਵੇ ਤਾਂ ਇਉਂ ਜਾਪਦਾ ਹੈ ਕਿ ਜਿਵੇਂ ਉਹ ਸਾਥੋਂ ਵਿਛੜਿਆ ਨਹੀਂ, ਸਗੋਂ ਸਾਡੇ ਅੰਗ-ਸੰਗ ਹੀ ਹੈ। ਅਜਿਹੇ ਕਲਾਕਾਰ ਮਹਾਨ ਹੁੰਦੇ ਹਨ, ਕਦੀ ਨਹੀਂ ਵਿਛੜਦੇ, ਆਪਣੀ ਨੇਕ ਕਰਨੀ ਤੇ ਵੱਡੀ ਕੀਰਤੀ ਸਦਕੇ ਅਮਰ ਰਹਿੰਦੇ ਹਨ, ਮਸਤਾਨਾ ਉਨ੍ਹਾਂ ਵਿਚੋਂ ਇਕ ਹੈ।

*ਪਿੰਡ ਤੇ ਡਾਕ : ਘੁਗਿਆਣਾ*
*ਜ਼ਿਲ੍ਹਾ ਤੇ ਤਹਿ : ਫਰੀਦਕੋਟ.*
*ਫੋਨ : ੦੧੬੩੯-੨੮੦੭੭*

# ਦੱਖਣੀ ਅਫ਼ਰੀਕਾ ਦੀ ਯਾਤਰਾ

ਕਿਸ਼ਤ-੭

—ਜਗਦੀਸ਼ ਸਿੰਘ

## ਕੇਪ ਟਾਊਨ ਤੋਂ ਨਰੈਬੀ

ਅਸੀਂ ਜੋ ਵੀ ਵੇਖਦੇ ਹਾਂ, ਜੋ ਵੀ ਸੁਣਦੇ ਹਾਂ, ਜੋ ਵੀ ਕਰਦੇ ਹਾਂ, ਸਾਡੇ ਮਨ 'ਤੇ ਇਕ ਅਦਿੱਖ ਅਤਿ ਸੂਖਮ, ਅਸਰ ਛੱਡ ਜਾਂਦਾ ਹੈ। ਯੋਗ ਵਿਚ ਇਸ ਨੂੰ ਸੰਸਕਾਰ ਕਹਿੰਦੇ ਹਨ। ਭਾਵ ਇਹ ਕਿ ਸਾਡੇ ਅਨੁਭਵ ਮਨ ਤੇ ਅੰਦਰੋਂ ਅੰਦਰੀ ਅਸਰ ਕਰਕੇ ਸੰਸਕਾਰ ਰੂਪ ਵਿਚ ਸੁਰਖਿਅਤ ਹੋ ਜਾਂਦੇ ਹਨ। ਇਹ ਹੀ ਸੰਸਕਾਰ ਬਾਅਦ ਵਿਚ ਹੌਲੀ ਹੌਲੀ ਸਪੱਸ਼ਟ ਹੋ-ਹੋ ਕੇ ਖੁਲ੍ਹਦੇ ਹਨ ਅਤੇ ਸਹੀ ਵਿਚਾਰ, ਸ਼ਬਦ ਅਤੇ ਕਰਮਾਂ ਦਾ ਰੂਪ ਧਾਰਣ ਕਰਦੇ ਹਨ। ਸੌਖੇ ਸ਼ਬਦਾਂ ਵਿਚ ਗੱਲ ਕਰਨੀ ਹੋਵੇ ਤਾਂ ਜੇ ਰੋਜ਼ ਦੀ ਪ੍ਰਾਰਥਨਾ ਅਤੇ ਅਧਿਆਤਮਕ ਗ੍ਰੰਥ ਜਾਂ ਵਧੀਆ ਸਾਹਿਤ ਪੜ੍ਹਨ ਨਾਲ ਚੰਗੇ ਸ਼ੁੱਧ ਸੰਸਕਾਰ ਬਣਦੇ ਹਨ ਤਾਂ ਇਨ੍ਹਾਂ ਸ਼ੁੱਧ ਸੰਸਕਾਰਾਂ ਦਾ ਸਿੱਟਾ ਚੰਗੇ ਕੰਮ ਨਿਕਲਣਗੇ। ਇਹ ਸੰਸਕਾਰ ਬਣਨ 'ਤੇ ਉਨ੍ਹਾਂ ਦੇ ਫਲਾਂ ਦਾ ਖੇਤਰ ਧਰਮ ਅਸਥਾਨ ਵੀ ਹੈ, ਚੰਗੇ ਬੰਦਿਆਂ ਦੀ ਸੰਗਤ ਵੀ ਹੈ ਅਤੇ ਆਪਣਾ ਘਰ ਵੀ ਹੈ। ਸੰਸਾਰ ਧਰਮ ਸੰਸਦ ਵਰਗੀਆਂ ਘਟਨਾਵਾਂ ਦੀ ਹੋਰ ਕੁਝ ਪ੍ਰਾਪਤੀ ਹੋਵੇ ਜਾਂ ਨਾ ਹੋਵੇ ਇਹ ਬਹੁਤ ਵੱਡੀ ਪ੍ਰਾਪਤੀ ਹੈ ਜੋ ਇਹ ਚੰਗੇ ਸੰਸਕਾਰ ਬਣਾਉਣ ਵਿਚ ਸਹਾਈ ਹੁੰਦੀਆਂ ਹਨ ਅਤੇ ਇਨ੍ਹਾਂ ਸੰਸਕਾਰਾਂ ਦੀਆਂ ਤਰੰਗਾਂ ਫੇਰ ਫੈਲਦੀਆਂ ਹਨ। ਦੱਖਣੀ ਅਫਰੀਕਾ ਦੇ ਇਸ ਖ਼ੂਬਸੂਰਤ ਸ਼ਹਿਰ ਕੇਪ ਟਾਊਨ ਵਿਚ ਅਸੀਂ ਦੁਨੀਆਂ ਦੇ ਵੱਖ-ਵੱਖ ਧਰਮਾਂ ਦੇ ਮਹਾਂਪੁਰਖਾਂ ਅਤੇ ਆਮ ਪੈਰੋਕਾਰਾਂ ਨੂੰ ਇਕੱਠਿਆਂ ਹੁੰਦਿਆਂ ਗੱਲਬਾਤ ਕਰਦਿਆਂ ਅਤੇ ਵਿਚਰਦਿਆਂ ਵੇਖਿਆ, ਉਨ੍ਹਾਂ ਦੇ ਵਿਚਾਰ ਸੁਣੇ ਤੇ ਅਨੁਭਵ ਕੀਤੇ। ਇਹ ਹੀ ਤਾਂ ਸੰਸਕਾਰਾਂ ਦਾ ਹਿੱਸਾ ਬਣ ਗਏ। ਫੇਰ ਥੋੜ੍ਹਾ ਕੁ ਕੁਦਰਤ ਦੀ ਸੁੰਦਰਤਾ ਵਿਸ਼ਾਲਤਾ ਵਚਿੱਤਰਤਾ ਵੀ ਵੇਖੀ ਅਤੇ ਏਸ ਕੁਦਰਤ ਵਿਚ ਵਿਆਪਕ ਏਕ ਜੋਤ ਦਾ ਕੁਝ ਕੁਝ ਅਹਿਸਾਸ ਹੋਇਆ। ਏਸ ਸਾਰੇ ਅਨੁਭਵ ਨੂੰ ਆਪਣੀ ਆਪਣੀ ਬੁਧ ਅਨੁਸਾਰ ਵਿਸ਼ਲੇਸ਼ਤ ਕੀਤਾ ਜਾਂਦਾ ਹੈ। ਇਨ੍ਹਾਂ ਅਨੁਭਵਾਂ ਨੂੰ ਲੋਕਾਂ ਤਕ ਪਹੁੰਚਾਣ ਲਈ ਲਿਖਤ ਦਾ ਆਸਰਾ ਲਿਆ ਜਾਂਦਾ ਹੈ। ਇਸ ਤਰ੍ਹਾਂ ਉਨ੍ਹਾਂ ਚੰਗੇ ਸੰਸਕਾਰਾਂ ਦਾ ਫੈਲਾਓ ਹੁੰਦਾ ਹੈ ਅਤੇ ਕਿਸੇ ਨਾ ਕਿਸੇ ਰੂਪ ਵਿਚ ਚੰਗੇ ਅਮਲ ਸੰਚਾਰਤ ਹੋ ਸਕਦੇ ਹਨ। ਦੱਖਣੀ ਅਫਰੀਕਾ ਦੀ ਯਾਤਰਾ ਨੂੰ ਜਾਂ ਕਿਸੇ ਵੀ ਯਾਤਰਾ ਅਨੁਭਵ ਨੂੰ ਲੇਖਕ ਆਪਣੀ ਹੀ ਯੋਗਤਾ ਨਾਲ ਬਿਆਨ ਕਰਦਾ ਹੈ। ਕੈਮਰਾਮੈਨ ਆਪਣੀ ਹੀ ਯੋਗਤਾ ਨਾਲ ਤਸਵੀਰ ਖਿਚ ਕੇ ਲਿਆਉਂਦਾ ਹੈ। ਵਧੀਆ ਲੇਖਕ ਹੋਰ ਵੀ ਯੋਗਤਾ ਨਾਲ ਵਧੀਆ ਸ਼ਬਦਾਂ ਨਾਲ ਤਸਵੀਰ ਪੇਸ਼ ਕਰਦਾ ਹੈ। ਪਰ ਜੋ ਵੀ ਕੁਝ ਕਰਦਾ ਹੈ ਕੁਝ ਨਾ ਕੁਝ ਛਾਪ ਜ਼ਰੂਰ ਪਾਠਕ ਮਨਾ 'ਤੇ ਲਾਉਂਦਾ ਹੈ।

ਕੇਪ ਟਾਊਨ ਸ਼ਹਿਰ ਵਿਚ ਕੁਝ ਦਿਨਾ ਦੇ ਵਾਸ ਨਾਲ ਇਸ ਦੀ ਵਾਕਫੀਅਤ ਹੋ ਗਈ ਸੀ। ਇਕ ਵਾਰ ਤਨਜ਼ਾਨੀਆ ਦੀ ਯਾਤਰਾ ਵੇਲੇ ਮੈਂ ਉਸਤਾਦ ਹਰਭਜਨ ਸਿੰਘ ਨੂੰ ਕਿਹਾ ਸੀ ਕਿ ਮੈਂ ਜਿਥੇ ਜਾਂਦਾ ਹਾਂ ਜਦੋਂ ਉਸ ਸ਼ਹਿਰ ਦੇ ਰਾਹਾਂ ਥਾਵਾਂ ਦੀ ਵਾਕਫੀ ਹੋ ਜਾਂਦੀ ਹੈ ਤਾਂ ਉਹ ਥਾਂ ਛੱਡਣਾ ਪੈ ਜਾਂਦਾ ਹੈ। ਹਰਭਜਨ ਸਿੰਘ ਨੇ ਮਖੌਲ ਨਾਲ ਪੁੱਛਿਆ ਸੀ ਕਿ ਤੁਹਾਨੂੰ ਆਪਣੇ ਸਰੀਰ ਦੀ ਵਾਕਫੀ ਹੋਈ ਹੈ ਕਿ ਨਹੀਂ। ਮੈਨੂੰ ਨਾਂਹ ਵਿਚ ਉੱਤਰ ਦੇਣਾ ਪਿਆ ਸੀ। ਦਰਅਸਲ ਉਸ ਜਗ੍ਹਾ ਨਾਲ ਕੁਝ ਲਗਾਓ ਹੋ ਜਾਂਦਾ ਹੈ ਪਰ ਯਾਤਰਾ ਦਾ ਅਰਥ ਹੀ ਚਲਦੇ ਰਹਿਣਾ ਹੈ ਅਤੇ ਚਲਦੇ ਰਹਿਣ ਵਿਚ ਹੀ ਉਹ ਤਾਜ਼ਗੀ ਹੁੰਦੀ ਹੈ ਜੋ ਦਰਿਆ ਦੇ ਵਗਦੇ ਪਾਣੀ ਵਿਚ ਹੁੰਦੀ ਹੈ। ਦਰਿਆ ਦੇ ਪਾਣੀ ਦਾ ਵਗਦਾ ਰਹਿਣਾ ਹੀ ਉਸ ਦੇ ਪਵਿੱਤਰ ਹੋਣ ਦਾ ਕਾਰਨ ਹੈ। ਸੋ ਕੇਪ ਟਾਊਨ ਦੀ ਵਾਕਫ਼ੀ ਸਾਡਾ ਉਸ ਸ਼ਹਿਰ ਨੂੰ ਛੱਡਣ ਦਾ ਕਾਰਨ ਬਣੀ।

ਕੇਪ ਆਫ਼ ਗੁੱਡ ਹੋਪ ਤੋਂ ਹਵਾਈ ਅੱਡੇ ਨੂੰ ਸਾਡੀ ਵਾਪਸੀ ਬਗੈਰ ਰੋਕ ਟੋਕ ਦੇ ਸੀ। ਇਹ ਰਸਤਾ ਵੀ ਜਾਂਦੇ ਰਾਹ ਨਾਲੋਂ ਵੱਖਰਾ ਸੀ। ਵੱਖਰਾ ਵੀ ਤੇ ਖਾਲੀ ਖਾਲੀ ਵੀ। ਇਕ ਥਾਂ ਹਦਵਾਣੇ ਵਿਕ ਰਹੇ ਸਨ। ਜਿਵੇਂ ਭਾਰਤ ਵਿਚ ਹੁੰਦਾ ਹੈ ਉਵੇਂ ਹੀ ਸਾਰੇ ਜਥੇ ਨੇ ਦਾਸ ਤੋਂ ਸਿਵਾ ਹਦਵਾਣੇ ਛਕੇ। ਜਦੋਂ ਰਸੋਈ ਦਾ ਤਿਆਰ ਭੋਜਣ ਪ੍ਰਾਪਤ ਨਾ ਹੋਵੇ ਅਤੇ ਸਾਰੇ ਦਿਨ ਦੀ ਖੇਚਲ ਨਾਲ ਭੁੱਖ ਵੀ ਲੱਗੀ ਹੋਵੇ ਤਾਂ ਹਦਵਾਣਾ ਜਾਂ ਖਰਬੂਜ਼ਾ ਵਧੀਆ ਭੋਜਣ ਹੁੰਦਾ ਹੈ। ਦੱਖਣੀ ਅਫਰੀਕਾ ਦੇ ਫਲ ਤਾਂ ਬਾਕੀ ਦੇਸ਼ਾਂ ਨੂੰ ਭੇਜੇ ਜਾਂਦੇ ਹਨ। ਨਾਮਧਾਰੀ ਸਿੰਘ ਤਰਬੂਜ਼ ਛੱਕ ਰਹੇ ਸਨ ਪਰ ਇਹ ਸੰਜੋਗ ਦੀ ਗੱਲ ਸੀ ਕਿ ਇਹ ਆਪਣੇ ਤਰਬੂਜ਼ ਹੀ ਛੱਕ ਰਹੇ ਸਨ। ਜਿਹੜਾ ਮੁਲਕ ਫਲ ਬਾਹਰ ਭੇਜਦਾ ਹੈ ਉਥੇ ਜੋ ਹਦਵਾਣੇ ਖਾਧੇ ਜਾ ਰਹੇ ਸਨ ਇਹ ਨਾਮਧਾਰੀ ਫਾਰਮ ਬੰਗਲੋਰ ਦੇ ਹੀ ਸਨ। ਇਹ ਹੰਸਪਾਲ ਹੋਰਾਂ ਪਤਾ ਲਾ ਕੇ ਦੱਸਿਆ।

ਅਸੀਂ ਕੇਪ ਟਾਊਨ ਤੋਂ ਸਥਾਨਕ ਫਲਾਈਟ ਫੜ ਕੇ ਦੋ ਘੰਟਿਆਂ 'ਚ ਦੁਨੀਆ ਦੇ ਇਕ ਵਿਸ਼ਾਲ ਅਤੇ ਮਸ਼ਹੂਰ ਸ਼ਹਿਰ ਜੋਹੰਸਬਰਗ ਪਹੁੰਚ ਗਏ। ਇਥੋਂ ਦਾ ਹਵਾਈ ਅੱਡਾ ਬਹੁਤ

ਵੱਡਾ ਹੈ। ਸਾਡੀ ਅਗਲੀ ਉਡਾਣ ਨੈਰੋਬੀ ਵਾਸਤੇ ਸਵੇਰੇ ਹੋਣੀ ਸੀ। ਰਾਤ ਇਥੇ ਹੀ ਕੱਟਣੀ ਸੀ। ਸਾਡਾ ਫਕੀਰਾਂ ਦਾ ਕੀ ਸੀ ਅੱਡੇ 'ਤੇ ਵੀ ਪਏ ਰਹਿ ਸਕਦੇ ਸਾਂ ਪਰ ਸਾਡੇ ਨਾਲ ਸ. ਹਰਵਿੰਦਰ ਸਿੰਘ ਹੰਸਪਾਲ ਸਨ ਜੋ ਬਾਰਾਂ ਸਾਲ ਭਾਰਤ ਦੀ ਗੌਰਵਸ਼ਾਲੀ ਪਾਰਲੀਮੈਂਟ ਦੇ ਮੈਂਬਰ ਰਹੇ ਸਨ। ਉਹ ਕਹਿਣ ਲੱਗੇ ਬਾਹਰ ਚਲ ਕੇ ਇੰਤਜ਼ਾਮ ਕਰਦੇ ਹਾਂ। ਬਾਕੀ ਮੈਂਬਰਾਂ ਨੂੰ ਛੱਡ ਕੇ ਅਸੀਂ ਤਿੰਨ ਜਣੇ ਬਾਹਰ ਨਿਕਲੇ। ਵੱਖ-ਵੱਖ ਹੋਟਲਾਂ ਦੀਆਂ ਬਸਾਂ ਹੋਟਲਾਂ ਲਈ ਫ੍ਰੀ ਚਲਦੀਆਂ ਸਨ। ਹੰਸਪਾਲ ਜੀ ਦਾ ਨਿਸ਼ਾਨਾ ਮਸ਼ਹੂਰ ਹੋਟਲ 'ਹੌਲੀਡੇ ਇਨ' ਜਾਣ ਦਾ ਸੀ। ਉਨ੍ਹਾਂ ਦੀ ਬੱਸ ਦਾ ਅਗਲਾ ਗੇੜਾ ਆਉਣ ਵਾਲਾ ਸੀ। ਅਸੀਂ ਸੋਚਿਆ ਚਲੋ ਪੈਦਲ ਹੀ ਚਲਦੇ ਹਾਂ ਕਿਉਂਕਿ 'ਹੌਲੀਡੇ ਇਨ' ਦੀਆਂ ਚਮਕਦੀਆਂ ਬੱਤੀਆਂ ਸਾਹਮਣੇ ਦਿਸ ਰਹੀਆਂ ਸਨ। ਬਾਹਰ ਗਰਮੀ ਵੀ ਬਹੁਤ ਸੀ ਅਤੇ ਮੀਂਹ ਦੇ ਛਰਾਟੇ ਵੀ ਆ ਜਾਂਦੇ। ਰਾਤ ਨੌਂ ਵਜੇ ਦੇ ਸਮੇਂ ਅਸੀਂ ਬੱਤੀਆਂ ਦੀ ਸੇਧ 'ਤੇ ਪੈਦਲ ਚਲ ਪਏ। ਜੋਹੰਸਬਰਗ ਸ਼ਹਿਰ ਬਾਰੇ ਸਾਨੂੰ ਸੁਚੇਤ ਕੀਤਾ ਗਿਆ ਸੀ ਕਿ ਉਥੇ ਇਕਲੇ ਬਾਹਰ ਨਹੀਂ ਘੁਮਣਾ। ਹਮੇਸ਼ਾ ਗੱਡੀ ਟੈਕਸੀ ਆਦਿ ਵਿਚ ਜਾਣਾ ਹੈ। ਲੁੱਟ ਖੋਹ, ਮਾਰਪਿਟ, ਕਤਲ ਦੀਆਂ ਵਾਰਦਾਤਾਂ ਆਮ ਹੋਣ ਦਾ ਖਦਸ਼ਾ ਸੀ। ਪਰ ਅਸੀਂ ਸਭ ਕੁਝ ਭੁਲ ਭੁਲਾ ਕੇ ਤੁਰ ਪਏ। ਪਰ ਬੱਤੀਆਂ ਤਾਂ ਬੱਤੀਆਂ ਹੀ ਹੁੰਦੀਆਂ ਹਨ। ਉਹ ਰੋਸ਼ਨੀ ਅੱਖਾਂ ਰਾਹੀਂ ਦਿਸਦੀ ਹੈ ਤੇ ਪੈਂਡਾ ਲੱਤਾਂ ਨਾਲ ਕਰਨਾ ਹੁੰਦਾ ਹੈ। ਰੋਸ਼ਨੀ ਸਿੱਧਾ ਸਫਰ ਕਰਕੇ ਆਉਂਦੀ ਹੈ। ਤੁਰਨ ਵਾਸਤੇ ਤਾਂ ਵੱਡੇ ਸ਼ਹਿਰ ਦੇ ਓਬੜ ਰਸਤੇ ਸਨ। ਵੱਡੇ ਸ਼ਹਿਰ ਦਾ ਟਰੈਫਕ ਤੇ ਥੋੜ੍ਹੇ ਥਾਂ ਵਿਚ ਸੜਕਾਂ ਦੀਆਂ ਭੂਲ ਭੁਲਈਆਂ। ਅਸੀਂ ਤੁਰਦੇ ਤੁਰਦੇ ਕਦੇ ਫਲਾਈ ਓਵਰ 'ਤੇ ਚੜ੍ਹ ਜਾਈਏ ਕਦੇ ਫੁੱਟ ਪਾਥ ਲਭਦੇ ਟਰੈਫਕ ਤੋਂ ਬਚਤੇ ਚਲੇ ਗਏ। 'ਹੌਲੀਡੇ ਇੰਨ' ਦੀਆਂ ਬੱਤੀਆਂ ਹੁਣ ਕਦੇ ਅਲੋਪ ਵੀ ਹੋਣੀਆਂ ਸ਼ੁਰੂ ਹੋ ਗਈਆਂ ਕਦੇ ਮੁੜ ਦਿਸ ਪੈਣ। ਆਖਰ ਜਦੋਂ ਅਸੀਂ ਪੁੱਜ ਹੀ ਗਏ ਤਾਂ ਉਹ ਇਸ ਪੰਜ ਤਾਰਾ ਹੋਟਲ ਦਾ ਪਿਛਵਾੜਾ ਸੀ ਅਤੇ ਇਸ ਦੇ ਮੁਖ ਦੁਆਰ 'ਤੇ ਜਾਣ ਵਾਸਤੇ ਮੁੜ ਅੱਧੇ ਕਿਲੋਮੀਟਰ ਦਾ ਚੱਕਰ ਪੈ ਗਿਆ।

ਹੋਟਲ ਸਕੂਨ ਵਾਲੀ ਥਾਂ ਸੀ। ਆਰਾਮ ਕਰਨ ਨੂੰ ਸੱਦਾ ਦਿੰਦਾ ਸੀ ਪਰ ਨਵੇਂ ਯਾਤਰੂਆਂ ਦੀ ਭੀੜ ਸੀ। ਇਹ ਭੀੜ ਨਵੇਂ ਆ ਰਹੇ ਜਹਾਜ਼ਾਂ ਕਾਰਨ ਸੀ। ਜਿਹੜੇ ਯਾਤਰੂ ਆ ਗਏ ਸਨ ਉਨ੍ਹਾਂ ਲਾਈਨ ਬਣਾਈ ਹੋਈ ਸੀ ਅਤੇ ਉਨ੍ਹਾਂ ਇਸ ਹੋਟਲ ਵਿਚ ਰਾਤ ਕੱਟਣ ਦੀ ਅਗਾਊਂ ਬੁਕਿੰਗ ਵੀ ਕਰਵਾਈ ਹੋਈ ਸੀ। ਕੁਝ ਕਾਲੇ ਕੁਝ ਗੋਰੇ ਲੋਕ ਸਨ। ਸੁਰੱਖਿਆ ਦੇ ਪੱਖੋਂ ਵੀ ਸੁਆਗਤੀ ਕ੍ਰਮਚਾਰੀ ਪੂਰੀ ਘੋਖ ਪੜਤਾਲ ਕਰ ਕੇ ਹੀ ਕਮਰੇ ਅਲਾਟ ਕਰਦੇ ਸਨ। ਸਾਡੀ ਤਾਂ ਬੁਕਿੰਗ ਹੈ ਨਹੀਂ ਸੀ। ਸ਼ੱਕ ਸੀ ਕਿ ਕੰਮ ਬਣੇ ਕਿ ਨਾ ਬਣੇ। ਹੰਸਪਾਲ ਜੀ ਦੀ ਪੁੱਛ ਤੇ ਉਨ੍ਹਾਂ ਏਨਾ ਕਿਹਾ ਸੀ ਠਹਿਰ ਕੇ ਤੁਹਾਡੇ ਨਾਲ ਗੱਲ ਕਰਦੇ ਹਾਂ। ਸਾਰਿਆਂ ਨੂੰ ਭੁਗਤਾ ਕੇ ਉਹ ਸਾਡੇ ਵੱਲ ਹੋਏ। ਹੰਸਪਾਲ ਜੀ ਨੇ ਸਾਰੀ ਗੱਲ ਕੀਤੀ। ਮੈਂ ਕਿਹਾ ਜੀ ਆਪਣਾ ਵਿਜ਼ਟਿੰਗ ਕਾਰਡ ਵਿਖਾਓ, ਜਿਹਦੇ 'ਤੇ ਤਿੰਨ ਸ਼ੇਰਾਂ ਦੀ ਤਸਵੀਰ ਨਾਲ ਫੌਰਮਰ ਮੈਂਬਰ ਆਫ ਪਾਰਲੀਮੈਂਟ ਛਪਿਆ ਹੈ। ਤੇ ਹੰਸਪਾਲ ਹੋਰਾਂ ਦਾ ਕਾਰਡ ਚੱਲ ਗਿਆ। ਬਹੁਤ ਹਮਦਰਦੀ ਨਾਲ ਕਰਮਚਾਰੀ ਨੇ ਸਲਾਹ ਦਿੱਤੀ ਕਿ ਮੈਂ ਤੁਹਾਨੂੰ ਦੋ ਕਮਰੇ ਦੇ ਦਿੰਦਾ ਹਾਂ ਉਨ੍ਹਾਂ ਵਿਚ ਦੋ-ਦੋ ਡਬਲ ਮੰਜੇ ਹੋਣਗੇ। ਤੁਸੀਂ ਉਨ੍ਹਾਂ ਵਿਚ ਅੱਠ ਬੰਦੇ ਰਾਤ ਰਹਿ ਲਇਓ। ਨਾਲ ਹੀ ਉਨ੍ਹਾਂ ਗੱਡੀ ਦਿੱਤੀ ਤੇ ਅਸੀਂ ਉਸੇ ਗੱਡੀ ਵਿਚ ਬਾਕੀ ਸਾਰੇ ਸਾਥੀਆਂ ਨੂੰ ਲੈ ਆਏ। ਅਸੀਂ ਸਿੱਧੇ ਕਮਰਿਆਂ ਵਿਚ ਲਿਫਟਾਂ ਰਾਹੀਂ ਪੁੱਜੇ ਤੇ ਮਗਰੋਂ ਮਗਰ ਸਾਮਾਨ ਆਪੇ ਆ ਗਿਆ। ਅਜੇ ਵੀ ਸਾਡੇ ਕੋਲ ਛੇ ਘੰਟੇ ਦਾ ਸਮਾਂ ਸੀ ਆਰਾਮ ਕਰਨ ਵਾਸਤੇ। ਅਸੀਂ ਠਾਠ ਨਾਲ ਸੁੱਤੇ ਸਵੇਰੇ ਅਸ਼ਨਾਨ ਕਰਕੇ ਤਿਆਰ ਹੋ ਕੇ ਹੋਟਲ ਦੀ ਬੱਸ ਵਿਚ ਬੈਠ ਕੇ ਹਵਾਈ ਅੱਡੇ ਪਹੁੰਚ ਗਏ।

੧੨ ਦਸੰਬਰ ੧੯੯੯ ਸਵੇਰੇ ਸਾਊਥ ਅਫਰੀਕਾ ਏਅਰ ਲਾਈਨਜ਼ ਦੇ ਜਹਾਜ਼ 'ਤੇ ਅਸੀਂ ਜੋਹੰਸਬਰਗ ਤੋਂ ਕੀਨੀਆ ਦੀ ਰਾਜਧਾਨੀ ਨੈਰੋਬੀ ਵਾਸਤੇ ਉਡਾਣ ਭਰੀ। ਹਵਾਈ ਅੱਡੇ 'ਤੇ ਸਾਨੂੰ ਅਣਕਿਆਸੀ ਪ੍ਰੇਸ਼ਾਨੀ ਜ਼ਰੂਰ ਆਈ। ਮੇਰੇ ਸਾਮਾਨ ਵਿਚ ਭਾਰ ਦਾ ਰਫੜ ਪਾਇਆ ਗਿਆ। ਅਸੀਂ ਵਿਰੋਧ ਕੀਤਾ ਕਿ ਇਹ ਦਸਤੂਰ ਹੈ ਕਿ ਜਿਹੜਾ ਸਾਮਾਨ ਇਕ ਵਾਰ ਆ ਗਿਆ ਉਹ ਵਾਪਸ ਲਿਜਾਣ ਵਿਚ ਕਦੇ ਰੋਕ ਟੋਕ ਨਹੀਂ ਪਾਈ ਗਈ। ਉਪਰਲੇ ਅਫਸਰਾਂ ਨੂੰ ਵੀ ਮਿਲੇ ਗੱਲ ਨਾ ਬਣੀ। ਦਰ ਅਸਲ ਅੱਡੇ ਦੀ ਕਰਮਚਾਰਨ ਇਕ ਪਾਕਿਸਤਾਨੀ ਕੁੜੀ ਸੀ। ਫੇਰ ਅਸਾਂ ਕਿਸੇ ਪਿਛਲੇ ਦੌਰੇ ਸਮੇਂ ਦਿੱਲੀ ਏਅਰਪੋਰਟ ਵਾਲਾ ਫਾਰਮੂਲਾ ਹੀ ਵਰਤਿਆ। ਪਰਚੇ ਕੱਢ ਕੇ ਦੂਸਰੇ ਬੈਗਾਂ ਵਿਚ ਪਾ ਲਏ ਉਨ੍ਹਾਂ ਦੇ ਸਾਹਮਣੇ ਹੀ। ਹੁਣ ਸ਼ਾਇਦ ਉਨ੍ਹਾਂ ਨੂੰ ਪਤਾ ਲੱਗ ਗਿਆ ਸੀ ਇਹ ਲੋਕ ਇਕ ਪੈਸੇ ਦੇ ਦਵਾਲ ਨਹੀਂ ਅਤੇ ਇਨ੍ਹਾਂ ਦਾ ਮੁਖੀ ਵੀ ਇਕ ਐਮ. ਪੀ. ਹੈ। ਉਹ ਬੀਬੀ ਵੀ ਢੈਲੀ ਪੈ ਗਈ। ਅੰਤ ਅਸੀਂ ਜਦੋਂ ਚੈਕਿੰਗ ਆਦਿ ਕਰਵਾ ਕੇ ਉੱਪਰ ਚਲੇ ਗਏ ਤਾਂ ਉਥੇ ਸ. ਤਰਲੋਚਨ ਸਿੰਘ ਅਤੇ ਉਨ੍ਹਾਂ ਦੇ ਘਰੋਂ ਬੀਬੀ ਜੀ ਬੈਠੇ ਸਨ। ਉਹੀ ਸਰਦਾਰ ਤਰਲੋਚਨ ਸਿੰਘ ਜੋ ਅੱਜ ਕਲ੍ਹ ਭਾਰਤ ਦੇ ਘੱਟ ਗਿਣਤੀ ਕਮਿਸ਼ਨ ਦੇ ਉਪ ਚੇਅਰਮੈਨ ਹਨ। ਸ. ਤਰਲੋਚਨ ਸਿੰਘ ਅਤੇ ਅਸੀਂ ਸਾਰਾ ਸਿੰਘਾਂ ਦਾ ਜਥਾ ਪੰਜ ਘੰਟੇ ਦੀ ਉਡਾਣ ਬਾਅਦ ਨੈਰੋਬੀ ਪੁੱਜ ਗਏ। ਹਵਾਈ ਅੱਡੇ 'ਤੇ ਸਾਨੂੰ ਲੈਣ ਵਾਸਤੇ ਸਾਧ ਸੰਗਤ ਆਈ ਹੋਈ ਸੀ। ਕਾਗਜ਼ੀ ਕਾਰਵਾਈ ਵੀਜ਼ਾ ਆਦਿ ਲਈ ਸ. ਦਰਸ਼ਨ ਸਿੰਘ ਚਾਨਾ ਉਰਫ਼ ਦਰਸ਼ੀ ਹੋਰਾਂ

ਆਪਣੇ ਜ਼ਿੰਮੇ ਲੈ ਕੇ ਸਾਨੂੰ ਏਡੀ ਤੇਜ਼ੀ ਨਾਲ ਬਾਹਰ ਕੱਢ ਲਿਆ ਕਿ ਸ. ਤਰਲੋਚਨ ਸਿੰਘ ਵੀ ਹੈਰਾਨ ਰਹਿ ਗਏ।

ਨੈਰੋਬੀ ਪਹਿਲਾਂ ਸਾਨੂੰ ਸੂਬਾ ਸਤਿਨਾਮ ਸਿੰਘ ਹੋਰਾਂ ਦੀ ਕੋਠੀ ਪਹੁੰਚਾਇਆ ਗਿਆ। ਉਥੇ ਲੰਗਰ ਛਕਾ ਕੇ ਵੱਖ-ਵੱਖ ਡੇਰਿਆਂ ਵਿਚ ਪਹੁੰਚਾਇਆ ਗਿਆ। ਦਿੱਲੀ ਵਾਲੇ ਢੌਡਾ ਪਰਿਵਾਰ 'ਚੋਂ ਸ. ਰਤਨ ਸਿੰਘ ਸੱਗੂ ਹੁਣ ਨੈਰੋਬੀ ਵਿਚ ਹੀ ਸਥਾਪਤ ਹੋ ਗਏ ਹਨ। ਸਾਡਾ ਭਰਾਵਾਂ ਵਰਗਾ ਸਬੰਧ ਹੈ। ਉਹ ਤੇ ਉਨ੍ਹਾਂ ਦੇ ਘਰੋਂ ਬੀਬੀ ਹਰਦਿਆਲ (ਸੂਬਾ ਜੀ ਦੀ ਭੈਣ) ਨੂੰ ਸਾਡੇ ਜਾਣ ਦੀ ਖੁਸ਼ੀ ਹੋਣੀ ਤਾਂ ਕੁਦਰਤੀ ਸੀ। ਸ਼ਾਮ ਨੂੰ ਉਹ ਸਾਨੂੰ ਸਾਡੇ ਸਬੰਧੀ ਸ: ਗੁਰਚੈਨ ਸਿੰਘ ਫਲੋਰਾ ਜੀ ਦੀ ਕੋਠੀ ਛੱਡ ਆਏ ਜੋ ਨੈਰੋਬੀ ਦੇ ਬਾਹਰਲੇ ਮਾਡਰਨ ਆਬਾਦੀ ਵਿਚ ਹੈ। ਮੇਰੇ ਨਾਲ ਹੀ ਪ੍ਰੋ. ਤਾਰਾ ਸਿੰਘ ਅਨਜਾਣ ਹੋਰੀਂ ਵੀ ਗਏ ਜਿੰਨਾਂ ਵਾਪਸ ਆ ਜਾਣਾ ਸੀ। ਅਸੀਂ ਆਪਣੇ ਘਰ ਆ ਗਏ ਸਾਂ। ਰਤਨ ਸਿੰਘ ਨੇ ਜਾਂਦਿਆਂ ਹੀ ਕਿਹਾ "ਲੋ ਸਾਂਭੋ ਆਪਣੇ ਕੁੜਮਾਂ ਨੂੰ।" ਕੁਦਰਤੀ ਇਸ ਮਿਲਣ ਦੀ ਅਪਾਰ ਖੁਸ਼ੀ ਹੋਈ। ਸਾਲ ਪਹਿਲਾਂ ਹੋਏ ਦੌਰੇ ਸਮੇਂ ਸ: ਗੁਰਚੈਨ ਸਿੰਘ ਜੀ ਇੰਗਲੈਂਡ ਵਿਚ ਸਨ ਏਸ ਵਾਸਤੇ ਅਸੀਂ ਮਿਲ ਨਹੀਂ ਸੀ ਸਕੇ। ਹੁਣ ਸਤਿਗੁਰੂ ਜੀ ਨੇ ਸਬੱਬ ਬਣਾਇਆ ਸੀ ਮਿਲਣ ਦਾ। ਮੇਰੇ ਘਰੋਂ ਸ੍ਰੀਮਤੀ ਬਖਸ਼ੀਸ਼ ਕੌਰ ਵੀ ਪਹੁੰਚੇ ਹੋਏ ਸਨ ਕੁਝ ਦਿਨਾਂ ਦੇ। ਕੁਝ ਦਿਨਾਂ ਬਾਅਦ ਸਾਡੀ ਵੱਡੀ ਲੜਕੀ ਤੇ ਇਸ ਘਰ ਦੀ ਵੱਡੀ ਨੂੰਹ ਵੀ ਬੱਚਿਆਂ ਨਾਲ ਪੁੱਜ ਰਹੀ ਸੀ। ਸਾਡਾ ਵੱਡਾ ਦੋਹਤਾ ਅੱਗੇ ਹੀ ਇਥੇ ਰਹਿੰਦਾ ਸੀ। ਸੰਨ ੧੯੮੨ ਵਿਚ ਸਾਡੀ ਬੱਚੀਆਂ ਦੀ ਸ਼ਾਦੀ ਹੋਈ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਪਰਿਵਾਰ ਨਾਲ ਰਿਸ਼ਤਾ ਜੋੜਿਆ ਸੀ। ਅੱਜ ਸਤਾਰਾਂ ਸਾਲਾਂ ਬਾਅਦ ਅਸੀਂ ਨੈਰੋਬੀ ਵਿਚ ਸਾਰਾ ਪਰਿਵਾਰ (ਪੂਰਾ ਨਹੀਂ) ਇਕੱਠੇ ਹੋ ਰਹੇ ਸਾਂ। ਮੇਰੇ ਘਰੋਂ ਬਖਸੀਸ਼ ਕੌਰ ਆਪਣੀ ਕੁੜਮਣੀ ਭੈਣ ਰਛਪਾਲ ਕੌਰ ਨਾਲ ਮਿਲ ਕੇ ਤਾਂ ਅਤਿਅੰਤ ਪਰਸੰਨ ਸੀ ਕਿਉਂਕਿ ਉਸ ਦੀ ਤਾਂ ਨੈਰੋਬੀ ਯਾਤਰਾ ਵੀ ਪਹਿਲੀ ਹੀ ਸੀ ਤੇ ਸੁਖ ਨਾਲ ਦੋਹਤਾ ਹੁਣ ਜਵਾਨ ਹੋ ਗਿਆ ਸੀ। ਫਲੋਰਾ ਸਾਹਿਬ ਜਿਹੇ ਗਿਆਨੀ ਪੁਰਸ਼ ਨਾਲ ਸੰਗਤ ਵੀ ਸਤਿਸੰਗ ਹੀ ਹੋਣਾ ਸੀ। ਅਗਲੇ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਡੁਬਈ ਰਾਹੀਂ ਨੈਰੋਬੀ ਪੁੱਜ ਰਹੇ ਸਨ। ਮਿਲਣ ਤੋਂ ਪਹਿਲਾਂ ਦੀਆਂ ਘੜੀਆਂ ਸਨ ਜੋ ਹਮੇਸ਼ਾਂ ਹੀ ਬਹੁਤ ਰੁਮਾਂਚਕਾਰੀ ਹੋਇਆ ਕਰਦੀਆਂ ਹਨ। ਸੁਖ ਦਾ ਸਮਾਂ ਸੀ। ਵਿਹਲ ਸੀ, ਆਰਾਮ ਸੀ, ਛੁੱਟੀਆਂ ਸਨ ਪਰਿਵਾਰ ਸੀ ਸਤਿਗੁਰੂ ਜੀ ਦੀ ਸੰਗਤ ਹੋਣੀ ਸੀ ਕੀਰਤਨ ਸੰਗੀਤ ਹੋਰ ਸਮਾਗਮ ਅਤੇ ਸੈਰ ਸਪਾਟਾ ਹੋਣਾ ਸੀ। ਘਰ ਦੇ ਦੁਆਲੇ ਆਪਣਾ ਬਾਗ ਸੀ, ਏਕਾਂਤ ਸੀ।

ਅਤੇ ਅਗਲੀ ਯਾਤਰਾ ਦੱਖਣੀ ਅਫਰੀਕਾ ਦੀ ਨਹੀਂ, ਪੂਰਬੀ ਅਫਰੀਕਾ ਦੀ ਸੀ।

# ਉਡੀਕ

*—ਲਖਵਿੰਦਰ ਸਿੰਘ ਬਾਜਵਾ*

ਇਹ ਲੋਕ ਬਹੁਤ ਚਿਰ
ਉਗਾਉਂਦੇ ਰਹੇ ਫੁੱਲ ਗਮਲਿਆਂ ਵਿੱਚ,
ਦਿਲਾਂ ਵਿਚ,
ਪਰ ਨਿਰਾ ਫੁੱਲਾਂ ਨਾਲ ਤਾਂ ਨਹੀਂ ਨਾ
ਵਕਤ ਗੁਜ਼ਾਰ ਹੁੰਦਾ!
ਜ਼ਿੰਦਗੀ ਜੀਣ ਲਈ ਤੁਰਨਾ ਪੈਂਦੇ ਕੰਡਿਆਂ ਤੇ,
....... ਤੇ ਫਿਰ ਕੰਡਿਆਂ ਸੰਗ ਤੁਰਦਿਆਂ ਤੁਰਦਿਆਂ
ਮੋਹ ਜਾਗ ਪਿਆ ਕੰਡਿਆਂ ਦਾ।

ਗਮਲਿਆਂ ਵਿਚ ਫੁੱਲਾਂ ਦੀ ਥਾਂ,
ਆ ਗਏ ਕੈਕਟਸ,
ਦਿਲਾਂ ਵਿਚ ਉੱਗ ਪਈਆਂ ਸੂਲਾਂ,
ਮਾਨਸਿਕ ਪ੍ਰੇਸ਼ਾਨੀਆਂ ਦਾ ਸੰਘਣਾ ਜੰਗਲ,
ਤਨਾਅ ਭਰੇ ਬਾਂਸਾਂ ਦਾ ਜੰਗਲ,
ਫਿਰ ਹਵਾ ਵਗੀ ਫਿਰਕਾਪ੍ਰਸਤੀ ਦੀ
ਹਲੂਣਿਆ ਗਿਆ ਜੰਗਲ ਦਾ ਇਕ ਇਕ ਰੁੱਖ
ਬਾਂਸ ਸੰਗ ਬਾਂਸ ਘਸਰਿਆ,
ਲਗ ਗਈ ਅੱਗ,
ਅਖ਼ਬਾਰਾਂ ਦੇ ਮੁੱਖ ਪੰਨਿਆਂ ਤੇ
ਟੀ.ਵੀ. ਦੀ ਸਕਰੀਨ ਤੇ,
ਨਜ਼ਰ ਆਏ, ਸੜੇ ਹੋਏ ਰੁੱਖ
ਕੋਲਿਆਂ ਦੇ ਢੇਰ,

...... ਤੇ ਹੁਣ
ਮਨੁੱਖ, ਗਮਲਿਆਂ ਵਿਚ ਕੈਕਟਸ ਨਹੀਂ ਲਗਾਏਗਾ,
ਫੂਲਦਾਨਾਂ ਵਿਚ ਕੋਇਲੇ ਸਜਾਏਗਾ
ਬੀਤੇ ਦਾ ਮਾਤਮ ਮਨਾਏਗਾ
ਤੇ ਫਿਰ ਕਦੇ, ਸੜੇ ਹੋਏ ਜੰਗਲ ਵਿਚੋਂ
ਅੱਧ ਸੜੇ ਕੋਲੇ 'ਕੱਠੇ ਕਰ
ਕੋਈ, ਅੱਗ ਸੰਗ ਲਗਾਏਗਾ
ਤਾਂ ਸੜਿਆ ਹੋਇਆ ਜੰਗਲ,
ਸੁਰਖ ਲੋ ਦੇਵੇਗਾ, ਸਰਘੀ ਵਾਂਗ।

ਅੱਗ ਦੀ ਲਾਲੀ ਨੂੰ ਤੱਕ,
ਜਾਗ ਪਵੇਗਾ, ਫੇਰ ਮੋਹ ਫੁੱਲਾਂ ਦਾ।
ਫੇਰ ਸੱਜਣਗੇ, ਗਮਲਿਆਂ ਵਿਚ ਫੁੱਲ
ਪਰ ਅਜੇ ਹੈ, ਉਡੀਕ ਬਾਕੀ
ਜੋ ਲਗਾਤਾਰ ਹੋ ਰਹੀ ਹੈ ਲੰਮੀ,
ਦਿਸਹੱਦੇ ਵਾਂਗ।

# ਖ਼ਬਰਨਾਮਾ

## ਡਾ. ਹਰਿਭਜਨ ਸਿੰਘ ਨਾਲ ਇਕ ਸ਼ਾਮ

ਦਿੱਲੀ ਵਿਚ ਪੰਜਾਬੀ ਸਾਹਿਤ ਨੂੰ ਸਮਰਪਿਤ ਕਈ ਸਭਾਵਾਂ ਹਨ। ਸਾਹਿਤ ਸਭਾ ਦਾ ਇਕ ਮਕਸਦ ਤਾਂ ਮਿਲ-ਬੈਠ ਕੇ ਇਕ-ਦੂਜੇ ਦੇ ਰਚਨਾਤਮਕ ਕਾਰਜ ਤੋਂ ਵਾਕਿਫ਼ ਹੋਣਾ ਹੈ। ਮੂਲ ਮਕਸਦ ਹੋਣਾ ਵੀ ਇਹੋ ਚਾਹੀਦਾ ਹੈ।

ਇਸ ਵੇਲੇ ਕਈ ਸਭਾਵਾਂ ਵਿਚੋਂ ਸਰਗਰਮ ਤਿੰਨ ਹੀ ਹਨ, ਜਿਨ੍ਹਾਂ ਦੀ ਬੈਠਕ ਨਿਤਨੇਮ ਵਾਂਗ ਹਰ ਮਹੀਨੇ ਹੁੰਦੀ ਹੈ। ਪਹਿਲੀ ਸਭਾ ਹੈ 'ਸਾਹਿਤ ਵਿਚਾਰ ਮੰਚ' ਅਤੇ ਫਿਰ ਕ੍ਰਮਵਾਰ 'ਪੰਜਾਬੀ ਸਾਹਿਤ ਸਭਾ' ਤੇ 'ਅਰਪਨਾ ਸੈਂਟਰ ਫਾਰ ਐਂਡ ਕਲਚਰ'।

'ਸਾਹਿਤ ਵਿਚਾਰ ਮੰਚ' ਦੀ ਬੈਠਕ ਹਰ ਮਹੀਨੇ ਦੇ ਅਖੀਰਲੇ ਸ਼ਨੀਵਾਰ ਨੂੰ ਹੁੰਦੀ ਹੈ। ਇਹ ਦੂਜੀਆਂ ਸਭਾਵਾਂ ਵਾਂਗ ਹੁੰਦੀ ਹੋਈ ਵੀ ਉਨ੍ਹਾਂ ਤੋਂ ਕਾਫੀ ਭਿੰਨ ਹੈ। ਪਹਿਲੀ ਵੱਖਰਤਾ ਇਹੋ ਹੈ ਕਿ ਇਸ ਦਾ ਕੋਈ ਆਹੁਦੇਦਾਰ ਨਹੀਂ। ਕੁਝ ਵਿਅਕਤੀ ਇਸ ਨੂੰ ਮਿਲਕੇ ਚਲਾਉਂਦੇ ਹਨ। ਸਾਰੀ ਕਾਰਵਾਈ ਦੀ ਦੇਖ-ਰੇਖ ਕਨਵੀਨਰ ਕਰਦਾ ਹੈ।

ਦੂਜੀ ਵੱਖਰਤਾ ਇਹ ਹੈ ਕਿ ਇਸ ਮੰਚ ਨੇ ਆਪਣੇ ਆਪ ਨੂੰ ਸਿਰਫ ਸਾਹਿਤ ਤਕ ਨੂੜ ਕੇ ਨਹੀਂ ਰਖਿਆ ਹੋਇਆ। ਇਸੇ ਮਤ ਅਧੀਨ ਇਹ ਮੰਚ ਸਾਹਿਤ ਬਾਹਲੇ ਵਿਅਕਤੀ ਜਿਵੇਂ ਕਲਾਕਾਰ, ਡਾਕਟਰ, ਮਨੋਵਿਗਿਆਨੀ, ਇਤਿਹਾਸਕਾਰ ਆਦਿ ਵੀ ਨੂੰ ਸਮੇਂ-ਸਮੇਂ ਸੱਦਦਾ ਰਹਿੰਦਾ ਹੈ ਤਾਂ ਕਿ ਭਿੰਨ ਗਿਆਨ-ਖੇਤਰਾਂ ਦੇ ਵਿਸ਼ੇਸ਼ਗ ਵੀ ਆਪਣੇ ਖੇਤਰ ਦੀ ਜਾਣਕਾਰੀ ਹੋਰਾਂ ਨਾਲ ਸਾਂਝੀ ਕਰ ਸਕਣ। ਇਹਦੇ ਨਾਲ ਨਾਲ ਦੂਜੀਆਂ ਭਾਰਤੀ ਭਾਸ਼ਾਵਾਂ ਦੇ ਸਾਹਿਤਕਾਰਾਂ ਨੂੰ ਵੀ ਮਾਣ ਨਾਲ ਬੁਲਾਇਆ ਜਾਂਦਾ ਹੈ ਅਤੇ ਉਨ੍ਹਾਂ ਦੀਆਂ ਰਚਨਾਵਾਂ ਸੁਣੀਆਂ ਜਾਂਦੀਆਂ ਹਨ।

ਇਸ ਵਾਰ ਦਸਬੰਰ ਮਹੀਨੇ 'ਸਾਹਿਤ ਵਿਚਾਰ ਮੰਚ' ਨੇ ਪੰਜਾਬੀ ਭਾਸ਼ਾ ਦੇ ਵਿਲੱਖਣ ਤੇ ਸਿਰਮੌਰ ਵਿਦਵਾਨ/ਲੇਖਕ ਡਾ. ਹਰਿਭਜਨ ਸਿੰਘ ਨੂੰ ਸੱਦਿਆ ਸੀ।

ਇਸ ਬੈਠਕ ਵਿਚ ਸ਼ਾਮਲ ਹੋਣ ਵਾਲੇ ਜ਼ਿਆਦਾਤਰ ਉਹ ਸਨ ਜਿਹੜੇ ਕਦੇ ਉਨ੍ਹਾਂ ਦੇ ਵਿਦਿਆਰਥੀ ਜਾਂ ਸਹਿਪਾਠੀ ਰਹਿ ਚੁਕੇ ਸਨ। ਇੰਝ ਸਾਰੀ ਕਾਰਵਾਈ ਪਰਵਾਰਿਕ ਨਿੱਘ ਜਿਹੇ ਵਿਚ ਹੋਈ।

ਡਾ: ਹਰਿਭਜਨ ਸਿੰਘ ਭਾਵੇਂ ਪਿਛਲੇ ਲੰਮੇ ਅਰਸੇ ਤੋਂ ਸਿਹਤ ਪੱਖੋਂ ਠੀਕ ਨਹੀਂ ਹਨ, ਪਰ ਫਿਰ ਵੀ ਉਨ੍ਹਾਂ ਦਾ ਲਿਖਣਾ-ਪੜ੍ਹਨਾ ਨਿਰੰਤਰ ਜਾਰੀ ਹੈ। ਇਸ਼ ਬੈਠਕ ਵਿਚ ਉਨ੍ਹਾਂ ਨੇ ਆਪਣਾ ਇਕ ਨਵਾਂ ਪੱਖ ਪੇਸ਼ ਕੀਤਾ, ਜਿਸ ਬਾਰੇ ਉਨ੍ਹਾਂ ਨੇ ਨਾ ਪਹਿਲਾਂ ਕਦੇ ਕਿਸੇ ਕੋਲ ਜ਼ਿਕਰ ਕੀਤਾ ਹੈ ਅਤੇ ਨਾ ਹੀ ਕਿਸੇ ਨੂੰ ਇਹਦਾ ਗਿਆਨ ਸੀ। ੧੯੯੦ ਦੀਆਂ ਗਰਮੀਆਂ ਨੂੰ ਉਹ ਇੰਗਲੈਂਡ ਗਏ ਸਨ ਜਿਥੇ ਉਹ ਦੋ ਕੁ ਮਹੀਨੇ ਠਹਿਰੇ। ਆਪਣੇ ਉਸ ਸਫ਼ਰ ਦੇ ਅਨੁਭਵ ਨੂੰ ਉਹ ਤਰਤੀਬਵਾਰ ਡਾਇਰੀ ਵਿਚ ਉਤਾਰਦੇ ਰਹੇ। ਇਸੇ ਬੈਠਕ ਵਿਚ ਉਨ੍ਹਾਂ ਇਸ ਡਾਇਰੀ ਦੇ ਮੁੱਢਲੇ ਹਿੱਸੇ ਦੇ ਕੁਝ ਪੰਨਿਆਂ ਨੂੰ ਪੜ੍ਹ ਕੇ ਸੁਣਾਇਆ। ਯਾਤਰਾ ਕਿਉਂਕਿ 'ਏਰੋਫਲੋਟ' ਰਾਹੀਂ ਕੀਤੀ ਸੀ ਇਸ ਲਈ ਮਾਸਕੋ ਹਵਾਈ ਅੱਡੇ ਦਾ ਜ਼ਿਕਰ ਹੋਣਾ ਜ਼ਰੂਰੀ ਸੀ। ਇਸ ਥਾਂ ਉਨ੍ਹਾਂ ਨੂੰ ਕਾਫੀ ਖੁਆਰ ਹੋਣਾ ਪਿਆ, ਜਿਸ ਦਾ ਸਮਾਧਾਨ ਇੰਦਰ ਕੁਮਾਰ ਗੁਜਰਾਲ ਦੇ ਦਖਲ ਨਾਲ ਹੋਇਆ। ਪਰ ਉਥੇ ਤਾਂ ਹੋਰ ਕਈ ਪੰਜਾਬੀ ਮੁੰਡੇ ਫਸੇ ਹੋਏ ਸਨ ਜਿਨ੍ਹਾਂ ਦੀ ਕੋਈ ਸੁਣਾਈ ਨਹੀਂ ਹੋ ਰਹੀ ਸੀ ਅਤੇ ਇਸ ਸਮੱਸਿਆ ਨੂੰ ਰੂਸੀ ਭਾਸ਼ਾ ਦੀ ਅਗਿਆਨਤਾ ਹੋਰ ਗੰਭੀਰ ਬਣਾ ਰਹੀ ਸੀ।

ਇਸ ਅਨੁਭਵ ਤੋਂ ਬਾਅਦ ਇੰਗਲੈਂਡ ਰਹਿ ਰਹੇ ਆਪਣੇ ਤਿੰਨ ਸਾਹਿਤਕਾਰ ਮਿੱਤਰਾਂ ਤਰਸੇਮ ਨੀਲਗੀਰੀ, ਹਰਬਖਸ਼ ਮਕਸੂਦਪੁਰੀ ਤੇ ਅਵਤਾਰ ਜੰਡਿਆਲਵੀ ਵਿਚੋਂ ਤਰਸੇਮ ਨਾਲ ਬਿਤਾਏ ਸਮੇਂ ਬਾਰੇ ਦੱਸਿਆ। ਡਾ: ਹਰਿਭਜਨ ਸਿੰਘ ਨੇ ਉਸ ਦੇ ਰਚਨਾ-ਜਗਤ, ਉਸ ਦੀ ਸੋਚ ਅਤੇ ਜੀਵਨ ਦੇ ਹੋਰ ਪਸਾਰਾਂ ਨੂੰ ਬੜੀ ਬਰੀਕੀ ਨਾਲ ਪਕੜਿਆ ਹੈ। ਉਹ ਇਨ੍ਹਾਂ ਤੱਥਾਂ ਪ੍ਰਤੀ ਥਾਂ ਪਰ ਥਾਂ ਆਪਣੀ ਟਿੱਪਣੀਆਂ ਵੀ ਦੇਂਦੇ ਹਨ। ਡਾਇਰੀ ਦੇ ਇਨ੍ਹਾਂ ਪੰਨਿਆਂ ਦੀ ਭਾਸ਼ਾ ਨੇ ਸਰੋਤਿਆਂ ਨੂੰ ਕੀਲ ਕੇ ਰੱਖ ਦਿੱਤਾ।

ਇਸ ਪਾਠ ਤੋਂ ਬਾਅਦ ਹਾਜ਼ਰ ਵਿਦਵਾਨਾਂ ਨੇ ਆਪੋ-ਆਪਣੇ ਅੰਦਾਜ਼ ਵਿਚ ਉਨ੍ਹਾਂ ਕੋਲੋਂ ਭਿੰਨ-ਭਿੰਨ ਤਰ੍ਹਾਂ ਦੇ ਪ੍ਰਸ਼ਨ ਪੁੱਛੇ, ਜਿਨ੍ਹਾਂ ਦੇ ਉੱਤਰ ਕਦੇ ਸਿੱਧੇ ਕਦੇ ਕਿਸੇ ਕਹਾਣੀ ਨੂੰ ਸੁਣਾ ਕੇ ਸੰਕੇਤ ਰੂਪ ਵਿਚ ਦਿੱਤੇ ਗਏ।

ਇਸ ਬੈਠਕ ਦੀ ਵਿਸ਼ੇਸ਼ਤਾ ਇਹ ਰਹੀ ਕਿ ਸਭ ਵਲੋਂ ਕਹਿਣ ਦੇ ਬਾਵਜੂਦ ਉਨ੍ਹਾਂ ਆਪਣੀ ਕੋਈ ਕਵਿਤਾ ਨਹੀਂ ਸੁਣਾਈ।

*—ਜਗਤਾਰਜੀਤ*

*ਕਨਵੀਨਰ, ਸਾਹਿਤ ਵਿਚਾਰ ਮੰਚ /ਦਿੱਲੀ*

## ਪ੍ਰੋ. ਕਾਲੜਾ ਦਾ ਕਾਵਿ ਸੰਗ੍ਰਹਿ ਰੀਲੀਜ਼

**ਲੁਧਿਆਣਾ**—ਪੰਜਾਬੀ ਭਵਨ ਲੁਧਿਆਣਾ ਵਿਚ ਸਾਹਿਤਕਾਰਾਂ ਦੀ ਭਰਪੂਰ ਇਕਤ੍ਰਤਾ ਵਿਚ ਪ੍ਰੋ: ਕਰਤਾਰ ਸਿੰਘ ਕਾਲੜਾ ਦਾ ਪ੍ਰਥਮ ਬਾਲ-ਕਾਵਿ-ਸੰਗ੍ਰਹਿ ਅਤੇ ਨੌਵੀਂ ਕਾਵਿ-ਪੁਸਤਕ 'ਸਿਰਜਣਧਾਰਾ' ਵੱਲੋਂ ਰਿਲੀਜ਼ ਕੀਤੀ ਗਈ। ਪ੍ਰਧਾਨਗੀ ਮੰਡਲ ਵਿਚ ਭਾਰਤੀ ਸਾਹਿਤ ਅਕਾਡਮੀ ਐਵਾਰਡ ਪ੍ਰਾਪਤ ਨਾਵਲਕਾਰ ਪ੍ਰੋ: ਨਿਰੰਜਨ ਤਸਨੀਮ, ਸ਼੍ਰੋਮਣੀ ਸਾਹਿਤਕਾਰ ਸ੍ਰੀ ਅਜਾਇਬ ਚਿਤਰਕਾਰ ਅਤੇ ਸਿਰਜਣਧਾਰਾ ਦੇ ਪ੍ਰਧਾਨ ਇੰਜ: ਕਰਮਜੀਤ ਸਿੰਘ ਔਜਲਾ ਸੁਸ਼ੋਭਿਤ ਸਨ।

ਪ੍ਰਧਾਨਗੀ ਮੰਡਲ ਨੂੰ ਜੀ ਆਇਆਂ ਆਖਦਿਆਂ ਇੰਜ: ਔਜਲਾ ਨੇ ਉਨ੍ਹਾਂ ਦਾ ਹਾਰਾਂ ਨਾਲ ਅਭਿਨੰਦਨ ਕੀਤਾ ਅਤੇ ਪ੍ਰੋ: ਨਿਰੰਜਨ ਸਿੰਘ ਤਸਨੀਮ ਹੋਰਾਂ ਨੂੰ ਰਿਲੀਜ਼ ਕੀਤੇ ਜਾਣ ਵਾਲੀ ਪੁਸਤਕ ਬਾਰੇ ਆਪਣੇ ਵਿਚਾਰ ਪ੍ਰਗਟ ਕਰਨ ਦੀ ਬੇਨਤੀ ਕੀਤੀ। ਪ੍ਰੋ: ਤਸਨੀਮ ਹੋਰਾਂ ਪੁਸਤਕ ਦੀਆਂ ਕਵਿਤਾਵਾਂ ਨੂੰ ਬਾਲ ਭਾਵਨਾਵਾਂ ਦੀ ਤਰਜਮਾਨੀ ਕਰਨ ਵਾਲੀਆਂ ਬਾਲਾਂ ਦੇ ਪੱਧਰ 'ਤੇ ਆ ਕੇ ਲਿਖੀਆਂ ਵਧੀਆ ਕਿਸਮ ਦੀਆਂ ਰਚਨਾਵਾਂ ਦਸਿਆ, ਜਿਨ੍ਹਾਂ ਵਿਚ ਜਾਤੀ ਤੋਂ ਕਾਇਨਾਤੀ ਭਾਵਨਾਵਾਂ ਤਕ ਦਾ ਸਫ਼ਰ ਪ੍ਰੋ: ਕਾਲੜਾ ਨੇ ਬੜੀ ਸਰਸ ਤੇ ਸਹਿਲ ਸ਼ੈਲੀ ਵਿਚ ਕੀਤਾ ਹੈ। ਸ੍ਰੀ ਅਜਾਇਬ ਚਿਤਰਕਾਰ ਹੋਰਾਂ ਨੇ ਪ੍ਰੋ. ਕਾਲੜਾ ਵਰਗੇ ਸ਼ਾਗਿਰਦ ਦੇ ਗਰਵ ਦਾ ਪ੍ਰਗਟਾਵਾ ਕੀਤਾ ਅਤੇ ਵਧੀਆ ਗ਼ਜ਼ਲਕਾਰੀ ਤੋਂ ਪਿੱਛੋਂ ਉਸ ਦੇ ਬਾਲ ਸਾਹਿਤ ਵਿਚ ਪ੍ਰਵੇਸ਼ ਨੂੰ ਸ਼ੁਭ ਸ਼ਗਨ ਵਜੋਂ ਪ੍ਰਵਾਨ ਕੀਤਾ। "ਪ੍ਰੋੜ ਸਾਹਿਤਕਾਰ ਵਲੋਂ ਬਾਲਾਂ ਵਾਸਤੇ ਕਲਮ ਚੁੱਕਣ ਨਾਲ", ਉਨ੍ਹਾਂ ਦੇ ਕਥਨ ਅਨੁਸਾਰ, "ਚੰਗੇ ਤੇ ਮਿਆਰੀ ਬਾਲ ਸਾਹਿਤ ਦੀ ਰਚਨਾ ਦੀ ਗਾਰੰਟੀ ਹੋ ਜਾਂਦੀ ਹੈ।"

ਪ੍ਰੋ: ਕਾਲੜਾ ਨੇ ਆਪਣੇ ਅਧਿਆਪਕ ਸ੍ਰੀ ਅਜਾਇਬ ਚਿਤਰਕਾਰ ਹੋਰਾਂ ਦੇ ਬਾਲ ਸਾਹਿਤ ਦੇ ਮੋਢੀ ਥੰਮ ਹੋਣ 'ਤੇ ਗਰਵ ਕੀਤਾ ਤੇ ਉਨ੍ਹਾਂ ਨੂੰ ਸ਼੍ਰੋਮਣੀ ਸਾਹਿਤਕਾਰ ਐਵਾਰਡ ਮਿਲਣ 'ਤੇ ਭਰਪੂਰ ਵਧਾਈਆਂ ਪੇਸ਼ ਕੀਤੀਆਂ। ਡਾ: ਪਰਮਿੰਦਰ ਸਿੰਘ, ਪ੍ਰੋ: ਨਿਰੰਜਨ ਤਸਨੀਮ ਅਤੇ ਸ੍ਰੀ ਅਜਾਇਬ ਚਿਤਰਕਾਰ ਹੋਰਾਂ ਕਾਲੜਾ ਜੀ ਦੀ ਪੁਸਤਕ ਰਿਲੀਜ਼ ਕਰਕੇ ਉਸ ਦੀ ਪਹਿਲੀ ਕਾਪੀ ਉਨ੍ਹਾਂ ਬੱਚਿਆਂ ਨੂੰ ਭੇਟ ਕੀਤੀ ਜਿਨ੍ਹਾਂ ਬਾਰੇ ਇਸ ਪੁਸਤਕ ਵਿਚਲੀਆਂ ਕਵਿਤਾਵਾਂ ਲਿਖੀਆਂ ਗਈਆਂ ਹਨ।

ਉਪਰੰਤ ਹਾਜ਼ਰ ਉੱਘੇ ਸਾਹਿਤਕਾਰਾਂ ਨੂੰ ਪੁਸਤਕ ਦੀਆਂ ਇੱਕੀ ਕਾਪੀਆਂ ਭੇਟਾ ਕੀਤੀਆਂ ਗਈਆਂ।

ਪ੍ਰੋ: ਕਾਲੜਾ ਤੋਂ ਪੁਸਤਕ ਵਿਚਲੀਆਂ ਕਵਿਤਾਵਾਂ ਦਾ ਪਾਠ ਕਰਵਾਇਆ ਗਿਆ ਤਾਂ ਜੋ ਸਮੁੱਚੇ ਤੌਰ 'ਤੇ ਕਵਿਤਾਵਾਂ ਦੀ ਪੱਧਰ, ਸ਼ਬਦਾਵਲੀ, ਸਹਿਜ ਰਵਾਨੀ, ਬਾਲ ਮਨਾਂ ਤਕ ਪਹੁੰਚ ਅਤੇ ਕਵਿਤਾਵਾਂ ਵਿਚ ਬਾਲਾਂ ਦੀ ਨਾਟਕੀ ਸ਼ਮੂਲੀਅਤ ਦਾ ਅੰਦਾਜ਼ਾ ਹੋ ਸਕੇ। ਕਾਵਿ ਗੁਣਾਂ ਦੇ ਆਧਾਰ ਤੇ ਸੂਝਵਾਨ ਸਰੋਤਿਆਂ ਵੱਲੋਂ ਪੁਸਤਕ ਦੀ ਸਰਾਹਨਾ ਕੀਤੀ ਗਈ ਅਤੇ ਪ੍ਰੋ: ਕਾਲੜਾ ਨੂੰ ਅਜਿਹੀ ਕਵਿਤਾ ਰਚਨ ਤੇ ਵਧਾਈ ਦਿੱਤੀ ਗਈ।

ਪ੍ਰੋ: ਕਾਲੜਾ ਤੋਂ ਬਾਲ ਸਾਹਿਤ ਵਿਚ ਪ੍ਰਵੇਸ਼ ਕਰਨ ਦੇ ਕਾਰਨ ਬਾਰੇ, ਬਾਲ-ਕਾਵਿ ਦੀ ਰਚਨਾ ਪ੍ਰਕਿਰਿਆ ਬਾਰੇ, ਬਾਲ ਮਨੋਵਿਗਿਆਨ ਦੀ ਪਕੜ ਬਾਰੇ ਅਤੇ ਸੌਖੀ ਸ਼ਬਦਾਵਲੀ ਦੀ ਚੋਣ ਬਾਰੇ ਪ੍ਰਸ਼ਨ ਪੁੱਛੇ ਗਏ, ਜਿਨ੍ਹਾਂ ਦੇ ਉੱਤਰ ਬੜੇ ਸਹਿਜ ਰੂਪ ਵਿਚ ਦਿੱਤੇ ਗਏ।

ਬਾਅਦ ਵਿਚ ਹਾਜ਼ਿਰ ਸਾਹਿਤਕਾਰਾਂ ਦੀਆਂ ਰਚਨਾਵਾਂ ਦਾ ਦੌਰ ਸ਼ੁਰੂ ਹੋਇਆ ਜਿਸ ਦਾ ਸੰਚਾਲਨ ਸ੍ਰੀ ਜਸਵੰਤ ਜ਼ਫ਼ਰ ਨੇ ਬੜੀ ਸੁਘੜਤਾ ਨਾਲ ਕੀਤਾ। ਪ੍ਰੋ: ਮਹਿੰਦਰ ਸਿੰਘ ਚੀਮਾ, ਪ੍ਰਿੰ: ਪਰੇਮ ਸਿੰਘ ਬਜਾਜ, ਡਾ: ਅਮਰਜੀਤ ਗੋਰਕੀ, ਜਨਮੇਜਾ ਜੌਹਲ, ਪ੍ਰਿੰ: ਹਰੀ ਸਿੰਘ, ਡਾ: ਅਜੀਤ ਸਿੰਘ ਸਿੱਕਾ, ਪ੍ਰੋ: ਰਜਿੰਦਰ ਸਿੰਘ, ਸ: ਦਲਜੀਤ ਸਿੰਘ ਜੱਸਲ, ਡਾ: ਨਿਰਮਲ ਸਿੰਘ ਰਾਹੀ, ਪ੍ਰੋ: ਕੁਲਵੰਤ ਜਗਰਾਉਂ, ਸ੍ਰੀ ਸੀਤਲ ਸਿੰਘ, ਸ: ਤੇਗ ਬਹਾਦਰ ਸਿੰਘ ਤੇਗ, ਪ੍ਰੀਤਮ ਸਿੰਘ ਪੰਧੇਰ, ਸ: ਬਲਵਿੰਦਰ ਸਿੰਘ ਸੇਠੀ, ਦਰਸ਼ਨ ਸਿੰਘ ਦਰਸ਼ਨ, ਸ੍ਰੀ ਭੁਪਿੰਦਰ ਹਰਸ਼, ਮੈਡਮ ਬਚਿੰਤ ਕੌਰ, ਡਾ: ਰਣਜੀਤ ਸਿੰਘ ਢਿੱਲੋਂ, ਮੈਡਮ ਗੁਰਚਰਨ ਕੌਰ ਕੋਚਰ, ਡਾ: ਸਵਰਨਜੀਤ ਕੌਰ ਗਰੇਵਾਲ, ਡਾ: ਦਰਸ਼ਨ ਕੌਰ ਗਿੱਲ, ਹਿੰਦੀ ਦੀ ਨਾਵਲਕਾਰ ਮੈਡਮ ਦੀਪ ਸ਼ਿਖਾ 'ਦੀਪ', ਸਰਦਾਰਨੀ ਸਤਵੰਤ ਕੌਰ, ਸਰਦਾਰਨੀ ਚਿਰੰਜੀਵ ਕੌਰ, ਸਰਦਾਰਨੀ ਚੰਦਰਪ੍ਰੀਤ ਕੌਰ ਆਦਿ ਸਾਹਿਤਕਾਰਾਂ ਅਤੇ ਪ੍ਰਮੁੱਖ ਵਿਅਕਤੀਆਂ ਨੇ ਭਰਪੂਰ ਯੋਗਦਾਨ ਪਾਇਆ।

ਸਿਰਜਣਧਾਰਾ ਦੇ ਪ੍ਰਧਾਨ ਇੰਜ: ਔਜਲਾ ਨੇ ਇਕਤੱਰਤਾ ਵਿਚ ਸ਼ਾਮਿਲ ਹੋਏ ਸਮੂਹ ਵਿਅਕਤੀਆਂ ਦਾ ਧੰਨਵਾਦ ਕੀਤਾ।

*—ਜਗਤਾਰ ਸਿੰਘ ਸਰਪ੍ਰਸਤ*
*ਸਿਰਜਣਧਾਰਾ, ਲੁਧਿਆਣਾ*

## ਪ੍ਰੋ: ਅਵਤਾਰ ਜੌੜਾ ਨੂੰ ਇਆਪਾ ਪੁਰਸਕਾਰ

ਜਲੰਧਰ—ਇੰਟਰਨੈਸ਼ਨਲ ਐਸੋਸੀਏਸ਼ਨ ਆਫ਼ ਪੰਜਾਬੀ ਆਥਰਜ਼ ਐਂਡ ਆਰਟਿਸਟਸ ਕੈਨੇਡਾ, ਨੇ ਇੱਕਵੀਂ ਸਦੀ ਦਾ ਪਹਿਲਾ "ਪਿਆਰਾ ਸਿੰਘ ਗਿੱਲ ਅਤੇ ਕਰਮ ਸਿੰਘ ਸੰਧੂ ਮੈਮੋਰੀਅਲ ਅੰਤਰ-ਰਾਸ਼ਟਰੀ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ" ਪ੍ਰੋਫੈਸਰ ਅਵਤਾਰ ਜੌੜਾ ਨੂੰ ਦੇਣ ਦਾ ਐਲਾਨ ਕੀਤਾ ਹੈ।

ਇਹ ਪੁਰਸਕਾਰ ਪ੍ਰੋ: ਜੌੜਾ ਨੂੰ ਸਾਲ ੨੦੦੧ ਲਈ, ਸਾਹਿਤਕ ਤੇ ਸਭਿਆਚਾਰਕ ਪੱਤਰਕਾਰੀ ਦੇ ਖੇਤਰ ਵਿਚ ਕੀਤੀਆਂ ਉਨ੍ਹਾਂ ਦੀਆਂ ਵੱਡਮੁੱਲੀਆਂ ਪ੍ਰਾਪਤੀਆਂ ਲਈ ਨੇੜ ਭਵਿੱਖ ਵਿਚ ਭੇਟ ਕੀਤਾ ਜਾਵੇਗਾ। ਇਸ ਪੁਰਸਕਾਰ ਵਿਚ ੫੦੦੦ ਰੁਪਏ ਨਕਦ, ਮੋਮੈਂਟੋ ਅਤੇ ਪੁਰਸਕਾਰ-ਪੱਤਰ ਸ਼ਾਮਲ ਹਨ।

# ਪ੍ਰਤੀਕਿਰਿਆ

ਦਾਸ ਆਪ ਜੀ ਦਾ ਅਤੀ ਧੰਨਵਾਦੀ ਹੈ, ਆਪ ਜੀ ਨੇ ਕ੍ਰਿਪਾ ਕੀਤੀ। ਮੇਰੇ ਪੱਤਰ ਰਾਹੀਂ ਆਪ ਜੀ ਨੇ ਪੇਪਰ ਵਰਿਆਮ ਇਥੇ ਲੰਡਨ ਮੇਰੇ ਪਤੇ 'ਤੇ ਜਨਵਰੀ ਸਾਲ ੨੦੦੧ ਦਾ ਭੇਜ ਦਿੱਤਾ ਹੈ ਆਪ ਜੀ ਦਾ ਅਤੀ ਧੰਨਵਾਦੀ ਹਾਂ ਜੀ। ਬਹੁਤ ਸਮੇਂ ਤਾਈਂ ਕਰੀਬਨ ਦਸ ਮਹੀਨੇ ਬਾਅਦ ਇਹ ਪ੍ਰਾਪਤ ਹੋਇਆ। ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਕੋਈ ਚੀਜ਼ ਗਵਾਚੀ ਹੋਈ ਹੈ। ਆਪ ਜੀ ਦੇ ਲਿਖੇ ਲੇਖ ਇਉਂ ਪ੍ਰਤੀਤ ਹੁੰਦੇ ਹਨ ਜਿਵੇਂ ਸਹੀ ਜਗ੍ਹਾ ਉਤੇ ਹੀ ਬੈਠੇ ਹੁੰਦੇ ਹਾਂ। ਇਸ ਵਿਚ ਆਪ ਜੀ ਨੇ ਮੇਰੀ ਮਾਤਾ ਜੀ ਬਾਰੇ ਬਹੁਤ ਅੱਛਾ ਫੋਟੋ ਅਤੇ ਲੇਖ ਦਿੱਤਾ ਹੈ, ਇਉਂ ਮਲੂਮ ਹੁੰਦਾ ਹੈ ਜਿਵੇਂ ਮਾਤਾ ਜੀ ਦੇ ਦਰਸ਼ਨ ਹੀ ਹੋ ਜਾਂਦੇ ਹਨ। ਦੂਸਰੇ ਬੀਬੀ ਬੇਅੰਤ ਕੌਰ ਜੀ ਦੇ ਲੇਖ ਜੋ ਬਚਿੱਤਰ ਨਾਟਕ ਦਾ ਅਰਥ-ਬੋਧ ਚਲ ਰਿਹਾ ਹੈ ਲੜੀਵਾਰ, ਉਹ ਤਾਂ ਬਹੁਤ ਹੀ ਕਲੀਰੀਫਾਈ ਕੀਤਾ ਹੋਇਆ ਹੈ ਪੜ੍ਹ ਕੇ ਬਹੁਤ ਅਨੰਦ ਆ ਰਿਹਾ ਹੈ, ਕਿਉਂਕਿ ਬੜੀ ਸੁਖੱਲੀ ਪੰਜਾਬੀ ਵਿਚ ਵਿਸਥਾਰ ਕੀਤਾ ਗਿਆ ਹੈ! 'ਕੂਕਾ ਅੰਦੋਲਨ' ਬਾਰੇ ਆਪ ਜੀ ਦਾ ਲਿਖਿਆ ਲੇਖ ਅਤੇ 'ਸਤਿਗੁਰੂ ਰਾਮ ਸਿੰਘ ਜੀ' ਕਿਰਪਾਲ ਸਿੰਘ ਕਸੇਲ ਹੋਰਾਂ ਦਾ ਲੇਖ, 'ਯੁੱਗ ਪੁਰਸ਼ ਸਤਿਗੁਰੂ' ਦਾ ਲੇਖ ਸੁਰਜੀਤ ਸਿੰਘ ਜੀਤ ਲੰਡਨ ਦਾ, ਪ੍ਰੋ: ਪਿਆਰਾ ਸਿੰਘ ਪਦਮ 'ਪ੍ਰੀਤ ਪੈਗੰਬਰ' ਗੁਰੂ ਅਤੇ 'ਮੇਲਾ ਹਰਿਬਲਭ' ਆਪ ਜੀ ਦਾ ਲੇਖ ਇਨ੍ਹਾਂ ਲੇਖਾਂ ਦੀ ਸਿਫਤ ਕਰਨੀ ਬੜੀ ਔਖੀ ਹੈ। ਬਾਰ ਬਾਰ ਪੜ੍ਹਨ ਨੂੰ ਜੀ ਕਰਦਾ ਰਹਿੰਦਾ ਫੇਰ ਪੜ੍ਹੀਏ, ਫੇਰ ਪੜ੍ਹੀਏ। ਇਕ ਕਹਾਣੀ ਉਰਮਿਲਾ ਅਨੰਦ ਦੀ ਨਵਾਂ ਜ਼ਮਾਨਾ ਦੀ ਔਰਤਾਂ ਬਾਰੇ ਲਿਖੀ ਪੜ੍ਹ ਕੇ ਬੜਾ ਮਨ ਖੁਸ਼ ਹੋਇਆ। ਇਹ ਵੀ ਆਪ ਦੀ ਖੋਜ ਸ਼ਲਾਘਾ ਯੋਗ ਹੈ। ਕੋਈ ਗੱਲ ਕਹਾਣੀ ਲੱਭਣੀ ਵੀ ਮਿਹਨਤ ਹੈ। ਮਹਿਮਾ ਸਿੰਘ ਦੀ ਕਵਿਤਾ 'ਸਮੇਂ ਦੇ ਨਾਲ ਨਾਲ' ਕਿਆ ਬਾਤਾਂ ਹੈ ਸਿਫਤ ਯੋਗ ਹੈ। ਦਰਅਸਲ ਤਾਂ ਸਮੁੱਚਾ ਹੀ ਪਰਚਾ ਬਹੁਤ ਸ਼ਲਾਘਾਯੋਗ ਹੈ। ਪਹਿਲੇ ਪੰਨੇ 'ਤੇ ਸਤਿਗੁਰੂ ਰਾਮ ਸਿੰਘ ਜੀ ਘੋੜੇ ਦੀ ਸਵਾਰੀ ਕਿਆ ਸੁੰਦਰ ਨਜ਼ਾਰਾ ਲਗਦਾ ਹੈ, ਸੂਰਜ ਨਿਕਲ ਰਿਹਾ ਹੈ। ਮੈਂ ਆਪ ਦਾ ਬਹੁਤ-ਬਹੁਤ ਧੰਨਵਾਦੀ ਹਾਂ ਹਰ ਮਹੀਨੇ ਦੀ ਉਡੀਕ ਕਰਦਾ ਰਹਾਂਗਾ, ਦੇਖਦਾ ਰਹਾਂਗਾ ਕਿ ਕਦੋਂ ਵਰਿਆਮ ਆਵੇ ਤੇ ਮੈਂ ਪੜ੍ਹਾਂ ਤੇ ਮਨ ਖੁਸ਼ ਹੋਵੇ ਲੇਖ ਬਹੁਤ ਹੀ ਤਸੱਲੀ ਬਖਸ਼ ਹੁੰਦੇ ਹਨ। ਜੀਵਨ ਦੇ ਮਾਰਗ ਲਈ ਇਕ ਰਸਤਾ ਮਿਲਦਾ ਹੈ।

ਕੋਈ ਆਪ-ਬੀਤੀ ਕੋਈ ਹੱਡ-ਬੀਤੀ ਗੱਲ ਮਿਲ ਜਾਂਦੀ ਹੈ। ਪਰਮਾਰਥ ਨੂੰ ਸਹੀ ਰੱਖਣ ਲਈ ਸੇਧ ਮਿਲਦੀ ਹੈ। ਹੋਰ ਜੀ ਮੈਂ ਮਹੀਨਾ ਮਾਰਚ ੨੦੦੧ ਨੂੰ ਹੋਲਾ ਮੇਲਾ ਦੇਖਣ ਆ ਰਿਹਾ ਹਾਂ ਤਾਂ ਆਪ ਜੀ ਦੇ ਦਰਸ਼ਨ ਕਰਾਂਗੇ। ਆਪ ਏਥੇ ਲੰਡਨ ਆਏ ਸੋ ਤਾਂ ਆਪ ਜੀ ਆਖਿਆ ਸੀ ਮੈਂ ਆਪ ਨੂੰ ਲੱਭ ਲਵਾਂਗਾ..... ਪਰ ਫੇਰ ਮੇਰਾ ਖਿਆਲ ਹੈ ਛੋਟੇ ਬੰਦੇ ਨੂੰ ਕੌਣ ਲੱਭਦਾ ਹੈ। ਖੈਰ ਲੰਡਨ ਸ਼ਹਿਰ ਵੀ ਇਸ ਤਰ੍ਹਾਂ ਦਾ ਬੀਜ਼ੀ ਹੈ ਕੋਈ ਕਿਸੇ ਨੂੰ ਮਿਲਣਾ ਵੀ ਔਖਾ ਹੀ ਹੋ ਜਾਇਆ ਕਰਦਾ ਹੈ। ਮੇਰੇ ਵਲੋਂ ਆਪ ਜੀ ਨੂੰ ਸਤਿ ਸ੍ਰੀ ਅਕਾਲ।

*—ਦਇਆ ਸਿੰਘ ਮਠਾੜੂ, ਲੰਡਨ*

---

ਪਿਛਲੇ ਸਾਲ ੨੦੦੦ ਈ. ਦੇ ਅਪ੍ਰੈਲ ਮਹੀਨੇ ਤੋਂ ਮੈਨੂੰ ਮੰਥਲੀ ਅੰਕ ਆਉਣਾ ਸ਼ੁਰੂ ਹੋਇਆ ਸੀ, ਜੋ ਕਿ ਠੀਕ ਤਰ੍ਹਾਂ ਹਰ ਮਹੀਨੇ ਦੇ ਪਹਿਲੇ ਹਫਤੇ ਵਿਚ ਮਿਲ ਜਾਂਦਾ ਹੈ। ਜਨਵਰੀ ੨੦੦੧ ਤਕ ਮੈਨੂੰ ਦਸ ਅੰਕ ਮਿਲ ਚੁਕੇ ਹਨ ਕੋਈ ਕੰਪਲੇਟ ਨਹੀਂ ਹੈ। ਆਪ ਜੀ ਤੇ ਸਤਿਗੁਰਾਂ ਦੀ ਅਪਾਰ ਕ੍ਰਿਪਾ ਹੈ ਸਾਰੇ ਲੇਖ ਹੀ ਬਹੁਤ ਸੋਹਣੇ ਹੁੰਦੇ ਹਨ। ਇਹੋ ਹੀ ਅਰਦਾਸ ਹੈ ਕਿ ਗਰੀਬ ਨਿਵਾਜ਼ ਆਪ ਜੀ ਨੂੰ ਹੋਰ ਵੀ ਵਧੇਰੇ ਬਲ ਤੇ ਉੱਦਮ ਬਖਸ਼ਣ ਜਿਸ ਨਾਲ ਆਪ ਜੀ ਦੀ ਕੀਤੀ ਦਿਨ ਰਾਤ ਮਿਹਨਤ ਵਿਚ ਵਧੇਰੇ ਸਫਲਤਾ ਹੋਵੇ। ਸਭ ਨੂੰ ਸਤਿ ਸ੍ਰੀ ਅਕਾਲ। ਜੇਕਰ ਇਹ ਪੱਤਰ ਤੇ ਪੋਸਟਲ ਆਰਡਰ ਮਿਲਿਆਂ ਤੇ ਸੂਚਨਾ ਦੇ ਸਕੋ ਤਾਂ ਅਤੀ ਕ੍ਰਿਪਾ ਹੋਵੇਗੀ ਨਾਲ ਹੀ ਤਸੱਲੀ ਵੀ ਹੋ ਜਾਵੇਗੀ।

*—ਰਤਨ ਸਿੰਘ ਘਟਾਉੜ*
*ਪਿਨਰ-ਹੈਰੋ-ਲੰਡਨ*

---

੧੯੭੫ ਤੋਂ ੨੦੦੦ ਤੱਕ ਦਾ 'ਵਰਿਆਮ' ਦਾ ਸਫ਼ਰ ਤੱਕ ਕੇ ਚਿੱਤ ਬਹੁਤ ਪ੍ਰਸੰਨ ਹੋਇਆ ਹੈ। 'ਵਰਿਆਮ' ਦਾ ਸਾਹਿਤਕ ਕੱਦ ਕਾਠ ਤੇ ਧਾਰਮਿਕ ਉੱਚਤਾ ਤੇ ਸਵੱਛਤਾ ਦੇ ਪ੍ਰਤੱਖ ਦਰਸ਼ਨ ਹੋਏ ਹਨ। ਕਿਸ ਕਿਸ ਦਾ ਜ਼ਿਕਰ ਕਰਾਂ। ਵੱਡੇ ਤੋਂ ਵੱਡਾ ਪੰਜਾਬੀ ਸਾਹਿਤਕਾਰ 'ਵਰਿਆਮ' ਵਿਚ ਛਪਦਾ ਹੈ ਤੇ ਇਸ ਨੂੰ ਦਿਲੋਂ ਪਿਆਰ ਕਰਦਾ ਹੈ। ਸਬੂਤ ਵਜੋਂ 'ਵਰਿਆਮ' ਦਾ ਪ੍ਰਤੀਕਿਰਿਆ ਵਾਲਾ ਪੰਨਾ ਪੜ੍ਹਿਆ ਜਾ ਸਕਦਾ ਹੈ। .... ਆਪ ਜੀ ਦੇ ਜਿਗਰੀ ਮਿੱਤਰ ਤੇ ਅਸਾਂ ਸਾਰਿਆਂ ਦੇ ਮਨਪਸੰਦ ਕਹਾਣੀਕਾਰ ਸ੍ਰੀ ਵਰਿਆਮ ਸਿੰਘ ਸੰਧੂ ਹੁਰਾਂ ਨੂੰ ਸਾਹਿਤ ਅਕੈਡਮੀ ਪੁਰਸਕਾਰ ਮਿਲਣ ਤੇ ਬਹੁਤ-ਬਹੁਤ ਮੁਬਾਰਕਾਂ। .......

ਵਰਿਆਮ ਵਿਚ ਛਪਿਆ ਸੀ ਕਿ ਸ੍ਰੀ ਕ੍ਰਿਪਾਲ ਕਜ਼ਾਕ ਹੁਰੀਂ ਡਾਕਟਰ ਜੋਧ ਸਿੰਘ ਜੀ ਹੁਰਾਂ ਨਾਲ ਸ੍ਰੀ ਭੈਣੀ ਸਾਹਿਬ ਗਏ ਤੇ ਖੁਸ਼ੀ ਵਿਚ ਗਦ ਗਦ ਹੋ ਕੇ ਆਏ, ਪੜ੍ਹ ਕੇ ਚਿਤ ਬੜਾ ਰਾਜ਼ੀ ਹੋਇਆ।

ਫਰਵਰੀ ਦੇ ਵਰਿਆਮ ਵਿਚ ਆਪ ਜੀ ਦੇ ਅਫਰੀਕੀ ਸਫਰਨਾਮੇ ਦੀਆਂ ਆਖਰੀ ਲਾਈਨਾਂ ਪੜ੍ਹ ਕੇ ਪਤਾ ਨਹੀਂ ਲਗਦਾ ਕਿ ਇਹ ਸਮਾਪਤ ਹੋ ਗਿਆ ਹੈ ਜਾਂ ਅਜੇ ਚਲਦਾ ਰਹੇਗਾ। ਤੁਹਾਡੀ ਕਲਮ ਦਾ ਸਫਰ ਚਲਦਾ ਹੀ ਰਹਿਣਾ ਚਾਹੀਦਾ ਹੈ....। ਆਪ ਜੀ ਵਰਿਆਮ ਦੀ ਪੰਝੀਵੀ ਵਰ੍ਹੇ ਗੰਢ ਮਨਾਉਣ ਜਾ ਰਹੇ ਹੋ। ਬਹੁਤ-ਬਹੁਤ ਵਧਾਈਆਂ।

*—ਬਖਸ਼ੀਸ਼ ਪੰਜਾਬੀ*
*ਨਵੀਂ ਦਿੱਲੀ-੧੧੦੦੧੮*

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ : ੫੯੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ.
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੬੦

---

ਬਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ, ਪੜਤਲ,
ਚੀਲ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**DALIP SINGH PURAN SINGH SAGGU**

*(Timber Merchants)*

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ
Ph. : 58795, 59056
Mobile Ph.: 9814060489 Pager 96124089

---

## JANTA
## HYDRAULIC PRESSES



**JANTA ENGG. WORKS**
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ

ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲੱਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਇਕਹਿਰੀ ਪੁਲੀ, ਜਲੰਧਰ-੧੪੪੦੦੪
ਫੋਨ- ੨੩੮੭੯੪

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੁਗਾਠਾਂ,
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)
ਇਕਹਿਰੀ ਪੁਲੀ, ਜਲੰਧਰ ਸ਼ਹਿਰ

*ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ*

**Registered No. PB/1017/2001 MONTHLY WARIAM** Ladowali Road, Jalandhar-144001
Registered with the Registrar of news papers for India no. 26453/75 **MARCH 2001**

# ਵਰਿਆਮ ਦਾ ਸਿਲਵਰ ਜੁਬਲੀ ਸਮਾਗਮ ਚੰਡੀਗੜ੍ਹ 'ਚ



ਨਾਮਧਾਰੀ ਦਰਬਾਰ ਅਤੇ ਪੰਜਾਬੀ ਲੇਖਕ ਸਭਾ ਚੰਡੀਗੜ੍ਹ ਵਲੋਂ ੨੫ ਫਰਵਰੀ ੨੦੦੧ ਨੂੰ **'ਵਰਿਆਮ'** ਦੀ ਸਿਲਵਰ ਜੁਬਲੀ ਦੇ ਸਬੰਧ ਵਿਚ ਇਕ ਸ਼ਾਨਦਾਰ ਸਮਾਗਮ ਕੀਤਾ ਗਿਆ। ਉਪਰੋਕਤ ਤਸਵੀਰ ਵਿਚ ਸੰਪਾਦਕ ਵਰਿਆਮ ਨੂੰ ਸਨਮਾਨਤ ਕਰਦੇ ਹੋਏ (ਖਬਿਓਂ) ਸੇਠ ਪਵਿੱਤਰ ਸਿੰਘ, ਸੰਤ ਗੁਰਮੁਖ ਸਿੰਘ ਰਹਿਬਰ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਸਰਦਾਰ ਦਲਬੀਰ ਸਿੰਘ ਡਿਪਟੀ ਐਡੀਟਰ ਪੰਜਾਬੀ ਟ੍ਰਿਬਿਊਨ, ਸੰਤ ਗੁਰੂਬਚਨ ਸਿੰਘ, ਸੰਤ ਹਰਭਜਨ ਸਿੰਘ ਸਲੂਜਾ ਪ੍ਰਧਾਨ, ਸ. ਸੰਤੋਖ ਸਿੰਘ ਧੀਰ, ਪ੍ਰੋ ਤਾਰਾ ਸਿੰਘ ਅਨਜਾਣ, ਸੰਤ ਜੋਗਾ ਸਿੰਘ ਆਦਿ।

**ਸਮਾਗਮ ਵਿਚ ਸ਼ਾਮਲ ਸ਼ਖ਼ਸੀਅਤਾਂ**



ਸ. ਸੰਤੋਖ ਸਿੰਘ ਧੀਰ



ਸ. ਰਵੇਲ ਸਿੰਘ ਐਡਵੋਕੇਟ



ਡਾ. ਲਾਭ ਸਿੰਘ ਖੀਵਾ



ਸ੍ਰੀ ਫੂਲ ਚੰਦ ਮਾਨਵ



ਸ. ਮਹਿੰਦਰ ਸਿੰਘ



ਸ੍ਰੀਮਤੀ ਸੁਰਿੰਦਰ ਅਤੈ ਸਿੰਘ



ਸ. ਗੁਰਦਿਆਲ ਸਿੰਘ ਆਰਿਫ਼



ਸ. ਰਿਪੁਦਮਨ ਸਿੰਘ ਰੂਪ



ਸੰਤ ਗੁਰਮੁਖ ਸਿੰਘ ਰਹਿਬਰ



ਸੂਬਾ ਸੁਰਿੰਦਰ ਕੌਰ ਖਰਲ
ਸੰਪਾਦਕ **'ਵਰਿਆਮ'** ਨੂੰ ਸਨਮਾਨਤ ਕਰਦੇ ਹੋਏ



ਬੀਬੀ ਸੁਖਜੀਤ ਕੌਰ

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼. ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ 222543, [illegible] 56289